

ੴ

ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ

ਫਰਵਰੀ-2006

# ਸਿੱਖ ਫੁਲਵਾੜੀ

# SIKH PHULWARI

ਸ਼ਾਮ ਸਿੰਘ ਸਰਦਾਰ
ਅਟਾਰੀ ਵਾਲੇ,
ਬੰਨ੍ਹ ਸ਼ਸਤ੍ਰੀਂ ਜੋੜ
ਵਿਛੋੜ ਸੁਟੇ।
ਸ਼ਾਹ ਮੁਹੰਮਦਾ ਸਿੰਘਾਂ
ਨੇ ਗੋਰਿਆਂ ਦੇ,
ਵਾਂਗ ਨਿੰਬੂਆਂ
ਲਹੂ ਨਚੋੜ ਸੁਟੇ।



ਸਿੱਖ ਪੰਥ ਦੇ ਗਗਨ-ਮੰਡਲ
ਵਿੱਚ ਧ੍ਰੂ ਤਾਰੇ ਵਾਂਗ ਚਮਕਦਾ
ਸਰਦਾਰ
ਸ਼ਾਮ ਸਿੰਘ ਅਟਾਰੀ



8 ਰੁਪਏ

# ਸਿੱਖ ਫੁਲਵਾੜੀ

ਸਾਲ 26 ਫਰਵਰੀ 2006 ਨਾਨਕਸ਼ਾਹੀ ਸੰਮਤ ੫੩੮ ਅੰਕ 7



**ਸਿੱਖ ਫੁਲਵਾੜੀ** ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ, ਸਮਾਜਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਨਿਤ ਹੈ।

**ਚੰਦਾ ਭੇਜਣ ਦਾ ਪਤਾ**

**ਸਿੱਖ ਫੁਲਵਾੜੀ**, 1051/14, ਫੀਲਡ ਗੰਜ, ਲੁਧਿਆਣਾ-141008
ਫੋਨ : 0161-5021815, ਫੈਕਸ : 0161-5021815

**ਸਬ ਆਫਿਸ** : C-135, ਮਾਨ ਸਰੋਵਰ ਗਾਰਡਨ,
ਨਵੀਂ ਦਿੱਲੀ-110015 ਫੋਨ : 011-55330502

**ਜਲੰਧਰ ਸਬ ਆਫ਼ਿਸ** : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ
ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ-144 002
ਫੋਨ : 0181-2430547

**ਜੰਮੂ ਸਬ ਆਫ਼ਿਸ** : 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ, ਸੈਕਟਰ 2, ਗੁਰੂ ਨਾਨਕ ਨਗਰ, ਜੰਮੂ।ਫੋਨ : 0191-2439489

**ਸਾਲਾਨਾ ਚੰਦਾ** : ਦੇਸ਼ : 60 ਰੁ:, ਵਿਦੇਸ਼ : 600 ਰੁ: ($15)

**ਲਾਈਫ ਮੈਂਬਰਸ਼ਿਪ** : ਦੇਸ਼ : 600 ਰੁ: ਵਿਦੇਸ਼ : 6000 ਰੁ:($150)

ਇਕ ਕਾਪੀ : 8 ਰੁਪਏ

E-mail : smcludh@satyam.net.in

Website : www.sikhmissionarycollege.org
smclud.com
sikhphulwari.com

## ਤਤਕਰਾ



## ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

ਵੱਡਾ ਘੱਲੂਘਾਰਾ.............................5 ਫਰਵਰੀ
ਜਨਮ ਦਿਨ ਸਾਹਿਬਜ਼ਾਦਾ ਅਜੀਤ ਸਿੰਘ ਜੀ..11 ਫਰਵਰੀ
ਸਾਕਾ ਨਨਕਾਣਾ ਸਾਹਿਬ...................20 ਫਰਵਰੀ
ਜੈਤੋ ਦਾ ਮੋਰਚਾ..............................21 ਫਰਵਰੀ
ਜਨਮ ਦਿਨ ਭਗਤ ਰਵਿਦਾਸ ਜੀ...........13 ਫਰਵਰੀ

ਸੰਪਾਦਕੀ

# ਸਾਨੂੰ ਕੀ ਕਰਨਾ ਚਾਹੀਦਾ ਹੈ



ਸਾਹਮਣੇ ਆਈ ਹੋਈ ਮੁਸੀਬਤ ਨੂੰ ਵੇਖ ਕੇ ਲਾਪ੍ਰਵਾਹੀ, ਗਾਫ਼ਲੀ, ਵਿਚਾਰਹੀਨਤਾ, ਆਤਮਘਾਤ ਦੇ ਬਰਾਬਰ ਹੁੰਦੇ ਹਨ। ਇਸ ਸੰਬੰਧੀ ਮੈਂ ਸੰਨ 1521 ਦੀ ਇਕ ਇਤਿਹਾਸਕ ਘਟਨਾ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ। ਗੁਰੂ ਨਾਨਕ ਦੇਵ ਜੀ ਆਪਣੀ ਆਖ਼ਰੀ ਉਦਾਸੀ ਤੋਂ ਵਾਪਸ ਆ ਕੇ ਆਪਣੇ ਪਿਆਰੇ ਗੁਰਸਿੱਖ ਭਾਈ ਲਾਲੋ ਜੀ ਕੋਲ ਠਹਿਰੇ ਹੋਏ ਸਨ—ਇਨ੍ਹੀਂ ਦਿਨੀਂ ਖ਼ਬਰਾਂ ਫੈਲ ਗਈਆਂ ਕਿ ਬਾਬਰ ਦੀਆਂ ਫੌਜਾਂ ਹਿੰਦੁਸਤਾਨ ਵੱਲ ਵਧ ਰਹੀਆਂ ਹਨ। ਗੁਰੂ ਜੀ ਨੇ ਆ ਰਹੇ ਭਿਆਨਕ ਸਮੇਂ ਬਾਰੇ ਭਾਈ ਲਾਲੋ ਜੀ ਨੂੰ ਦੱਸਿਆ ਕਿ ਕਿੰਝ ਮੁਗਲਾਂ ਹੱਥੋਂ ਇਥੋਂ ਦੇ ਪਠਾਣ ਹਾਕਮਾਂ ਤੇ ਆਮ ਜਨਤਾ ਦੀ ਦੁਰਗਤ ਹੋਵੇਗੀ। ਗੁਰੂ ਜੀ ਨੇ ਇਹ ਵੀ ਸਮਝਾਇਆ ਕਿ ਪਠਾਣ ਹਾਕਮਾਂ ਦੀ ਹੋਣ ਵਾਲੀ ਦੁਰਗਤ ਦਾ ਕਾਰਨ ਉਨ੍ਹਾਂ ਦਾ ਰੱਬ ਨੂੰ ਭੁਲਾ ਕੇ ਅਤੇ ਜਨਤਾ ਪ੍ਰਤੀ ਆਪਣੇ ਫ਼ਰਜ਼ਾਂ ਨੂੰ ਭੁਲਾ ਕੇ ਐਸ਼ੋ-ਇਸ਼ਰਤ ਵਿਚ ਗਲਤਾਨ ਹੋਣਾ ਤੇ ਰੰਗ-ਰਲੀਆਂ ਮਾਨਣਾ ਹੈ। ਆਮ ਜਨਤਾ ਵਿਚੋਂ ਸ਼ਰਮ-ਧਰਮ ਅਲੋਪ ਹੋ ਗਏ ਹਨ ਅਤੇ ਝੂਠ ਦੀ ਪ੍ਰਧਾਨਤਾ ਹੈ। ਕੁਕਰਮਾਂ ਵਿਚ ਫਸੇ ਹੋਣ ਕਰਕੇ ਇਨ੍ਹਾਂ ਦਾ ਭੈੜਾ ਹਸ਼ਰ ਹੋਣ ਵਾਲਾ ਹੈ।

ਆਖ਼ਰ ਬਾਬਰ ਨੇ ਹਮਲਾ ਕਰ ਦਿੱਤਾ ਤੇ ਅੰਨ੍ਹੀਂ ਲੁੱਟ ਮਚਾਈ। ਲੁੱਟ, ਕਤਲ, ਸਾੜ-ਫੂਕ ਤੇ ਇਸਤ੍ਰੀਆਂ ਉਪਰ ਹੋਏ ਅੱਤਿਆਚਾਰਾਂ ਕਾਰਨ ਸਭ ਪਾਸੇ ਹਾਹਾਕਾਰ ਮਚ ਗਈ। ਸ਼ਹਿਰ (ਸੈਦਪੁਰ) ਤਬਾਹ ਹੋ ਗਿਆ। ਜੋ ਮਰਦ-ਇਸਤ੍ਰੀਆਂ ਬਚ ਗਏ, ਉਨ੍ਹਾਂ ਨੂੰ ਫ਼ੌਜ ਨੇ ਕੈਦ ਕਰ ਲਿਆ। ਸਤਿਗੁਰੂ ਜੀ ਆਪਣੇ ਪਿਆਰੇ ਸਿੱਖ ਭਾਈ ਮਰਦਾਨਾ ਜੀ ਦੇ ਨਾਲ ਜਨਤਾ ਦਾ ਦੁੱਖ ਵੰਡਾ ਰਹੇ ਸਨ। ਉਹ ਵੀ ਕੈਦ ਕਰ ਲਏ ਗਏ। ਜਿਥੇ ਹੋਰ ਕੈਦੀ ਬੜੇ ਡਰੇ ਹੋਏ ਤੇ ਮਾਯੂਸ ਨਜ਼ਰ ਆਉਂਦੇ ਸਨ, ਉਥੇ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਜੀ ਪੂਰਨ ਚੜ੍ਹਦੀਆਂ ਕਲਾਂ ਵਿਚ ਸਨ। ਸਤਿਗੁਰੂ ਜੀ ਬੜੀ ਦਲੇਰੀ ਨਾਲ ਕਹਿ ਰਹੇ ਸਨ : ਬਾਬਰ ਜਾਬਰ ਹੈ! ਬਾਬਰ ਜਾਬਰ ਹੈ!! ਪ੍ਰਭੂ ਨੂੰ ਯਾਦ ਕਰੋ। ਉਹ ਸਭ ਨੂੰ ਇਸ ਜਾਬਰ ਤੋਂ ਬਚਾਵੇਗਾ।

ਬਾਬਰ ਨੂੰ ਇਸ ਅਨੋਖੇ ਅਤੇ ਨਿਧੜਕ "ਫਕੀਰ" ਬਾਰੇ ਪਤਾ ਲੱਗਾ ਤਾਂ ਉਹ ਸਤਿਗੁਰਾਂ ਨੂੰ ਮਿਲਿਆ। ਗੁਰੂ ਜੀ ਨੇ ਬੜੀ ਨਿਡਰਤਾ ਨਾਲ ਬਾਬਰ ਨੂੰ ਸਮਝਾਇਆ ਕਿ ਖ਼ੁਦਾ ਦੀ ਖਲਕਤ ਨੂੰ ਤੰਗ ਕਰਨ ਨਾਲ ਉਸ ਨੂੰ ਕਦੇ ਵੀ ਸੱਚੀ ਖੁਸ਼ੀ ਪ੍ਰਾਪਤ ਨਹੀਂ ਹੋਵੇਗੀ। ਉਹ ਸਗੋਂ ਖ਼ੁਦਾ ਦੇ ਕਹਿਰ ਦਾ ਭਾਗੀ ਬਣੇਗਾ। ਸਤਿਗੁਰਾਂ ਦੀ ਨਿਡਰਤਾ ਤੇ ਫਕੀਰੀ ਬਾਣੇ ਨੂੰ ਵੇਖ ਕੇ ਬਾਬਰ ਡਰ ਗਿਆ ਤੇ ਉਸ ਨੇ ਸਭ ਕੈਦੀਆਂ ਨੂੰ ਰਿਹਾ ਕਰਨ ਦਾ ਹੁਕਮ ਦੇ ਦਿੱਤਾ। ਉਧਰੋਂ ਖਬਰਾਂ ਪੁੱਜੀਆਂ ਕਿ ਕੰਧਾਰ ਉਤੇ ਹਮਲਾ ਹੋ ਗਿਆ ਹੈ। ਬਾਬਰ ਵਾਪਸ ਪਰਤ ਗਿਆ। ਬਾਬਰ ਦੇ ਇਸ ਹਮਲੇ ਬਾਰੇ ਸਤਿਗੁਰਾਂ ਨੇ ਆਸਾ ਰਾਗ ਵਿਚ ਤਿੰਨ ਅਤੇ ਤਿਲੰਗ ਰਾਗ ਵਿਚ ਇਕ ਸ਼ਬਦ ਉਚਾਰਿਆ ਹੈ। ਸਤਿਗੁਰਾਂ ਨੇ ਬਾਣੀ ਵਿਚ ਬਾਬਰ ਨੂੰ ਕਾਬਲ ਤੋਂ 'ਪਾਪ ਦੀ ਜੰਞ (ਫੌਜ)' ਲੈ ਕੇ ਭਾਰਤ ਉਤੇ ਹਮਲਾ ਕਰਨ ਵਾਲਾ ਆਖਿਆ ਹੈ, ਜਿਸਦੀ ਇੱਛਾ ਇਥੋਂ ਦੇ ਪਠਾਣ ਹਾਕਮਾਂ ਪਾਸੋਂ ਧਨ-ਦੌਲਤ, ਇੱਜ਼ਤ-ਆਬਰੂ ਅਤੇ ਹਕੂਮਤ ਦਾ ਕੰਨਿਆ-ਦਾਨ ਜ਼ੋਰ-ਜਬਰ ਨਾਲ ਪ੍ਰਾਪਤ ਕਰਨ ਦੀ ਸੀ।

ਇਨ੍ਹਾਂ ਸ਼ਬਦਾਂ ਦੁਆਰਾ ਗੁਰੂ ਨਾਨਕ ਦੇਵ ਜੀ ਨੇ ਸ਼ਕਤੀ ਦੇ ਮਾਲਕਾਂ ਤੇ ਅਤਿਆਚਾਰੀ ਰਾਜਿਆਂ ਵਿਰੁੱਧ ਅਤੇ ਦੱਬੀ-ਕੁਚਲੀ ਜਾ ਰਹੀ ਲੋਕਾਈ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ ਹੈ।

'ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ' ਦੀ ਆਵਾਜ਼ ਬੁਲੰਦ ਕਰਨ ਵਾਲੇ ਇਲਾਹੀ ਨੂਰ ਦੇ ਜੀਵਨ ਦੀ ਇਹ ਘਟਨਾ ਸਿੱਖਿਆ ਦਿੰਦੀ ਹੈ ਕਿ ਆਈ ਹੋਈ ਮੁਸ਼ਕਲ ਕਦੀ ਅੱਖਾਂ ਮੀਟ ਕੇ ਨਹੀਂ ਟਲਦੀ ਸਗੋਂ ਉਸਦਾ ਸਾਹਮਣਾ ਕਰਕੇ ਹੀ ਉਸ ਮੁਸ਼ਕਲ ਵਿਚੋਂ ਨਿਕਲਿਆ ਜਾ ਸਕਦਾ ਹੈ।

ਬਿਲਕੁਲ, ਅੱਜ ਆਪਣੀ ਕੌਮ ਵੱਲ ਜਦ ਝਾਤ ਮਾਰ ਕੇ ਵੇਖੀਦਾ ਹੈ ਤਾਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਕ ਮੁਸੀਬਤ ਹੀ ਨਹੀਂ ਸਗੋਂ ਅੱਜ ਕੌਮ ਤੇ ਮੁਸੀਬਤਾਂ ਦੇ ਪਹਾੜ ਹੀ ਡਿੱਗ ਪਏ ਹਨ। ਚਾਰੇ ਪਾਸੇ ਤੋਂ ਅੱਜ ਇਹ ਕੌਮ ਮੁਸੀਬਤਾਂ ਨਾਲ ਘਿਰੀ ਪਈ ਹੈ। ਆਪਣੀ ਵੱਖਰੀ ਹੋਂਦ ਦੇ ਨਿਆਰੇ ਸਰੂਪ ਨੂੰ ਬਚਾਉਣ ਲਈ ਸਾਨੂੰ ਇਸ ਕੌੜੇ ਸੱਚ ਨੂੰ ਹਰ ਹੀਲੇ ਕਬੂਲ ਕਰ ਲੈਣਾ ਚਾਹੀਦਾ ਹੈ। ਅੱਜ ਦੀਆਂ ਮਨਮਤੀ ਲਹਿਰਾਂ ਨੇ, ਆਤਮਿਕ ਵਿਦਿਆ ਤੋਂ ਸੱਖਣੀ ਫੋਕੀ ਤਾਲੀਮ ਨੇ ਕੌਮੀ ਗੁਣਾਂ ਨੂੰ, ਸਰੂਪ ਨੂੰ, ਸੂਰਬੀਰਤਾ ਨੂੰ ਅਤੇ ਜਥੇਬੰਦਕ ਤੇ ਨਿੱਜੀ ਤਾਕਤ ਆਦਿ ਸਭ ਕੁਝ ਨੂੰ ਖ਼ਤਮ ਕਰ ਦਿੱਤਾ ਹੈ। ਅੱਜ ਸਾਡੇ ਅੰਦਰ ਨਾ ਗੁਰਸਿੱਖੀ ਜੀਵਨ, ਨਾ ਅੰਮ੍ਰਿਤ ਵੇਲੇ ਦਾ ਜਾਗਣਾ, ਨਾ ਨਿੱਤਨੇਮ, ਸਤਿਸੰਗ, ਨਾ ਉੱਚਾ ਸੁੱਚਾ ਪਵਿੱਤਰ ਇਖਲਾਕ, ਨਾ ਅੰਮ੍ਰਿਤ ਦੀ ਮਹਾਨ ਦਾਤ, ਨਾ ਖਾਲਸਈ ਰਹਿਤ ਮਰਯਾਦਾ, ਨਾ ਗੁਰਬਾਣੀ ਦਾ ਪਵਿੱਤਰ ਗਿਆਨ ਅਤੇ ਨਾ ਹੀ ਆਪਣੇ ਸੁਨਹਿਰੀ ਇਤਿਹਾਸ ਦੀ ਜਾਣਕਾਰੀ ਹੈ। ਅੱਜ ਅਸੀਂ ਹਰ ਮਸਲੇ ਤੇ ਆਪਣੇ ਆਪ ਨੂੰ ਮਿਲਗੋਭਾ ਕਰ ਲਿਆ ਹੈ ਜਿਸ ਕਾਰਨ ਅਸੀਂ ਨਾ ਤਾਂ ਆਪਣੀ ਨਿਆਰੀ ਰਹਿਤ ਬਹਿਤ ਤੇ ਆਪਣਾ ਨਿਆਰਾ ਇਖਲਾਕ ਕਾਇਮ ਕਰ ਸਕੇ ਹਾਂ ਸਗੋਂ ਅੱਜ ਸਾਡੇ ਪਾਸ ਆਪਣੀ ਨਿਆਰੀ ਤੇ ਮਜ਼ਬੂਤ ਰਾਜ-ਸ਼ਕਤੀ ਦੀ ਵੀ ਅਣਹੋਂਦ ਹੈ। ਆਪਸੀ ਪਾਟੋਧਾੜ ਨੇ ਅੱਜ ਸਾਡੀ ਇੱਜ਼ਤ ਮਿੱਟੀ ਵਿਚ ਰੋਲ ਦਿੱਤੀ ਹੈ। ਅਣਖ ਤੇ ਗ਼ੈਰਤ ਦਾ ਅੱਜ ਜਨਾਜ਼ਾ ਹੀ ਨਿਕਲਿਆ ਨਜ਼ਰ ਆਉਂਦਾ ਹੈ। ਕੌਮ ਦਾ ਭਵਿੱਖ ਨੌਜੁਆਨ ਪੀੜ੍ਹੀ, ਮੁੰਡੇ ਕੁੜੀਆਂ ਨੂੰ ਨਸ਼ਿਆਂ ਦੇ ਮਾਰੂ ਰੋਗਾਂ ਨੇ ਆ ਘੇਰਿਆ ਹੈ। ਫੋਕੀ ਫੈਸ਼ਨ ਪ੍ਰਸਤੀ ਦੀ ਆੜ ਹੇਠ

ਅੱਜ ਸਾਡੇ ਸਭਿਆਚਾਰ ਦਾ ਮੂਲੋਂ ਹੀ ਘਾਣ ਕਰ ਦਿੱਤਾ ਗਿਆ ਹੈ। ਜੇਕਰ ਰਾਜਨੀਤੀ ਵੱਲ ਵੇਖੀਏ ਤਾਂ ਫੋਕੀ ਰਾਜਨੀਤੀ ਦੇ ਨਾਮ ਹੇਠ ਨਿੱਤ ਅਸੂਲ ਤੇ ਪਾਰਟੀਆਂ ਬਦਲਣਾ ਤੇ ਬੇਈਮਾਨੀ ਤੇ ਝੂਠ ਦਾ ਰਾਹ ਫੜ ਕੇ ਰਾਜਨੀਤਕ ਤਾਕਤ ਹਾਸਲ ਕਰਨ ਜਾਂ ਧਰਮ ਅਸਥਾਨਾਂ ਤੇ ਕਾਬਜ਼ ਹੋਣਾ ਤੇ ਫਿਰ ਆਪਣੀ ਮਰਜ਼ੀ ਮੁਤਾਬਕ ਧਾਰਮਿਕ ਹਸਤੀਆਂ ਨੂੰ ਚਲਾਉਣਾ ਅੱਜ ਸਾਡਾ ਨਿੱਤ ਦਾ ਕਰਮ ਬਣ ਗਿਆ ਹੈ। ਉਪਰਲੀਆਂ ਸਤਰਾਂ ਲਿਖਣ ਤੋਂ ਮੇਰਾ ਇਹ ਭਾਵ ਨਹੀਂ ਕਿ ਸਾਨੂੰ ਹੁਣ ਨਿੰਮੋਝੂਣੇ ਹੋ ਕੇ ਭਿੱਜੀ ਹੋਈ ਬਿੱਲੀ ਵਾਂਗ ਦੜ ਵੱਟ ਕੇ ਬੈਠ ਜਾਣਾ ਚਾਹੀਦਾ ਹੈ ਸਗੋਂ ਕੌਮ ਨੂੰ ਦਰਪੇਸ਼ ਖ਼ਤਰਿਆਂ ਤੋਂ ਜਾਣੂੰ ਕਰਵਾਉਣਾ ਹੈ ਤਾਂ ਕਿ ਇਨ੍ਹਾਂ ਖਤਰਿਆਂ ਵਿਰੁੱਧ ਵੇਲੇ ਸਿਰ ਉਪਾਅ ਕਰ ਕੇ ਅਸੀਂ ਆਪ ਤੇ ਆਪਣੀ ਕੌਮ ਨੂੰ ਫਿਰ ਬੁਲੰਦੀਆਂ ਤੱਕ ਲੈ ਜਾਈਏ। ਇਹ ਮਾਮਲਾ ਐਸਾ ਜ਼ਰੂਰੀ ਹੈ ਕਿ ਇਸ ਤੋਂ ਅਵੇਸਲੇ ਹੋਇਆਂ ਭਾਰੀ ਨੁਕਸਾਨ ਹੋਣ ਦਾ ਡਰ ਹੈ। ਹਾਲਤ ਦਾ ਡਟ ਕੇ ਸਾਹਮਣਾ ਕਰਨ ਅਤੇ ਹਿੰਮਤ, ਹੌਸਲੇ, ਵਿਸ਼ਵਾਸ ਤੇ ਦ੍ਰਿੜ ਇਰਾਦੇ ਨਾਲ ਇਹਨਾਂ ਨੂੰ ਠੀਕ ਕਰਨਾ ਚਾਹੀਦਾ ਹੈ।

ਪ੍ਰਸਿੱਧ ਵਿਦਵਾਨ ਰਿਚਟਰ ਦਾ ਕਥਨ ਹੈ ਕਿ 'ਦਲੇਰੀ ਇਹ ਨਹੀਂ ਹੁੰਦੀ ਕਿ ਖ਼ਤਰੇ ਤੋਂ ਅੱਖਾਂ ਮੀਟ ਲਈਆਂ ਜਾਣ ਤੇ ਇਸਦੀ ਪ੍ਰਵਾਹ ਨਾ ਕੀਤੀ ਜਾਵੇ ਸਗੋਂ ਦਲੇਰੀ ਇਸ ਵਿਚ ਹੈ ਕਿ ਖਤਰੇ ਨੂੰ ਅੱਖਾਂ ਖੋਲ੍ਹ ਕੇ ਵੇਖਿਆ ਜਾਵੇ ਤੇ ਫਿਰ ਉਸ ਨੂੰ ਦੂਰ ਕਰਨ ਲਈ ਉਪਰਾਲਾ ਕੀਤਾ ਜਾਵੇ।'

ਪੰਥ ਦਾ ਦਰਦ ਰੱਖਣ ਵਾਲਿਓ! ਜੇ ਅਸੀਂ ਚਾਹੁੰਦੇ ਹਾਂ ਕਿ ਕੌਮ ਦੀ ਚੜ੍ਹਦੀ ਕਲਾ ਹੋਵੇ, ਇਸ ਵਿਚ ਆ ਗਈਆਂ ਕੁਰੀਤੀਆਂ ਦੂਰ ਹੋਣ ਤਾਂ ਸਾਨੂੰ ਭੈੜੀ ਦੁਨੀਆਂ ਦੀ ਥਾਂ ਚੰਗੀ ਦੁਨੀਆਂ ਹੋਂਦ ਵਿਚ ਲਿਆਉਣੀ ਪਏਗੀ। ਅੱਜ ਸਾਡੇ ਅੰਦਰ ਸਮਾਜਿਕ, ਪਬਲਿਕ ਤੇ ਰਾਜਸੀ ਜ਼ਿੰਦਗੀ ਵਿਚ ਬਹੁਤ ਕੁਝ ਐਸਾ ਵਾਪਰ ਰਿਹਾ ਹੈ ਜੋ ਸਿੱਖ ਸਿਧਾਂਤਾਂ ਦੇ ਅਨੁਕੂਲ ਨਹੀਂ ਹੈ। ਸਾਡੇ ਆਸਪਾਸ ਦਿੱਸਣ ਤੇ ਨਾ-ਦਿੱਸਣ ਵਾਲੇ ਕਈ ਅਜਿਹੇ ਤੱਤ ਕੰਮ ਕਰ ਰਹੇ ਹਨ ਜੋ ਸਾਨੂੰ ਤੇ ਸਾਡੇ ਬੱਚਿਆਂ ਨੂੰ ਉਸ ਜੀਵਨ ਤੋਂ ਦੂਰ ਲਿਜਾ ਰਹੇ ਹਨ ਜਿਹੜਾ ਪਵਿੱਤਰ ਜੀਵਨ ਸਤਿਗੁਰਾਂ ਨੇ ਸਾਨੂੰ ਬਖ਼ਸ਼ਿਆ ਸੀ। ਇਸ ਸਭ ਨੂੰ ਦੂਰ ਕਰਨ ਲਈ ਜ਼ਰੂਰੀ ਹੈ ਕਿ ਸਾਡੇ ਮਨ, ਬਚ, ਕਰਮ, ਖਿਆਲ, ਕਹਿਣੀ ਤੇ ਰਹਿਣੀ ਸਿੱਖੀ ਆਦਰਸ਼ ਦੇ ਅਨੁਸਾਰ ਹੋਵੇ। ਗੁਰਬਾਣੀ ਨੇ ਸੱਚੀ ਰਹਿਣੀ ਤੇ ਸੱਚੇ ਜੀਵਨ ਨੂੰ ਹੀ ਪ੍ਰਵਾਨ ਕੀਤਾ ਹੈ। ਗੁਰੂ ਵਾਕ ਹੈ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥**

ਅੱਜ ਸਾਨੂੰ ਚਾਹੀਦਾ ਹੈ ਕਿ ਅਸੀਂ ਦਸ ਗੁਰੂ ਸਾਹਿਬਾਨ ਦੀ ਸਿੱਖਿਆ ਤੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਉਹਨਾਂ ਦੇ ਦੱਸੇ ਗੁਰਮਤਿ ਗਾਡੀ ਰਾਹ ਤੇ ਤੁਰੀਏ। ਇਕ ਸਿਆਣੇ ਵਿਦਵਾਨ ਦਾ ਕਥਨ ਹੈ "ਪ੍ਰਮਾਤਮਾ ਦੀ ਸ਼ਾਨ ਵਡਿਆਈ ਦਾ ਪ੍ਰਚਾਰ ਨਿੱਤ ਨਿੱਤ ਨਾ ਕੇਵਲ ਬੋਲਾਂ ਰਾਹੀਂ ਹੀ ਕਰੋ, ਕਈ ਵਾਰੀ ਬੋਲਾਂ ਰਾਹੀਂ ਕਰੋ ਹੀ ਨਾ, ਸਗੋਂ ਆਪਣੇ ਵਤੀਰੇ ਰਾਹੀਂ ਕਰੋ, ਆਪਣੇ ਆਪ ਨੂੰ ਅਜਿਹੀ ਆਦਤ ਪਾਓ ਕਿ ਤੁਹਾਡਾ ਹਰ ਕੰਮ, ਰੋਜ਼ ਦੇ ਹਰ ਵਿਹਾਰ ਵਿਚ ਅਰਦਾਸ ਤੇ ਪ੍ਰਭੂ ਦੀ ਅਰਾਧਨਾ ਹੋਵੇ। ਬੋਲਣ, ਤੁਰਨ-ਫਿਰਨ ਤੇ ਕੰਮ ਕਰਨ ਲੱਗਿਆਂ ਅਜਿਹੀ ਸ਼ਾਂਤੀ ਨਾਲ ਵਿਚਰੋ ਜਿਸ ਤਰ੍ਹਾਂ ਤੁਸੀਂ ਰੱਬ ਦੀ ਅਰਾਧਨਾ ਕਰ ਰਹੇ ਹੁੰਦੇ ਹੋ। ਜੇ ਤੁਸੀਂ ਆਪਣੇ ਗੁਆਂਢੀ ਨੂੰ ਇਹ ਦੱਸਣਾ ਚਾਹੁੰਦੇ ਹੋ ਕਿ ਪਰਮਾਤਮਾ ਕਿਹੋ ਜਿਹਾ ਹੈ ਤਾਂ ਉਸ ਨੂੰ ਵਿਖਾਓ ਕਿ ਪ੍ਰਮਾਤਮਾ ਤੁਹਾਨੂੰ ਕਿਹੋ ਜਿਹਾ ਬਣਾ ਸਕਦਾ ਹੈ। ਜਿਤਨਾ ਅਸਰ ਕਰਨੀ ਦਾ ਹੁੰਦਾ ਹੈ ਹੋਰ ਕਿਸੇ ਚੀਜ਼ ਦਾ ਨਹੀਂ ਹੁੰਦਾ। ਬਸ ਇਹ ਹੀ ਇਲਾਜ ਹੈ ਜੋ ਹੋਣਾ ਚਾਹੀਦਾ ਹੈ। ਜੇ ਅੱਜ ਸਾਡੇ ਨੌਜੁਆਨ ਤੇ ਬੱਚੇ ਬੱਚੀਆਂ ਸਾਡੇ ਜੀਵਨ ਨੂੰ ਸੱਚ ਦੇ ਸਾਂਚੇ ਵਿਚ ਢਲਿਆ ਹੋਇਆ ਵੇਖਣਗੇ, ਸਾਡੀ ਰਹਿਣੀ ਬਹਿਣੀ ਤੇ ਸਾਡੇ ਵਰਤੋਂ ਵਿਹਾਰ ਵਿਚੋਂ ਗੁਰਸਿੱਖੀ ਦੇ ਗੁਣ ਵੇਖਣਗੇ ਤਾਂ ਉਹਨਾਂ ਨੂੰ ਸਮਝ ਆ ਜਾਵੇਗੀ ਕਿ 'ਸਿੱਖੀ ਜੀਵਨ' ਕਿਤਨਾ ਸੁੰਦਰ ਤੇ ਮਨਮੋਹਨਾ ਹੈ, ਫਿਰ ਉਹ ਆਪਣੇ ਆਪ ਹੀ ਇਸ ਮਨਮੋਹਨੇ ਜੀਵਨ ਵੱਲ ਖਿੱਚੇ ਜਾਣਗੇ ਤੇ ਫਿਰ ਉਨ੍ਹਾਂ ਨੂੰ ਗੁਰਸਿੱਖੀ ਦੇ ਸਾਂਚੇ ਅੰਦਰ ਢਾਲਣ ਦਾ ਕੰਮ ਸੁਖਾਲਾ ਹੋ ਜਾਵੇਗਾ। ਸਾਨੂੰ ਇਹ ਗੱਲ ਕਦੀ ਨਹੀਂ ਸੋਚਣੀ ਚਾਹੀਦੀ ਕਿ ਸਾਡੇ ਨੌਜੁਆਨਾਂ ਅੰਦਰ ਕੋਈ ਖਾਸ ਐਸੀ ਭੈੜ ਹੈ ਜੋ ਦੂਰ ਨਹੀਂ ਕੀਤੀ ਜਾ ਸਕਦੀ। ਸਾਨੂੰ ਧਰਮ ਤੋਂ ਦੂਰ ਜਾ ਚੁੱਕੇ ਨੌਜੁਆਨਾਂ ਨੂੰ ਧਰਮ ਤੋਂ ਬਾਗੀ ਨਹੀਂ ਸਮਝਣਾ ਚਾਹੀਦਾ ਸਗੋਂ ਅਜਿਹੇ ਨੌਜੁਆਨਾਂ ਦੀਆਂ ਸਮੱਸਿਆਵਾਂ ਨੂੰ ਹਮਦਰਦੀ ਨਾਲ ਸਮਝਣਾ ਚਾਹੀਦਾ ਹੈ। ਯਾਦ ਰੱਖਣ ਵਾਲੀ ਗੱਲ ਹੈ ਕਿ ਜੇਕਰ ਅਸੀਂ ਨੌਜੁਆਨਾਂ ਨੂੰ ਬਾਗੀ ਸਮਝ ਬੈਠੇ ਤਾਂ ਫਿਰ ਹਮਦਰਦੀ ਤੇ ਪਿਆਰ ਮੁੱਕ ਜਾਏਗਾ। ਬਿਨਾਂ ਪਿਆਰ ਤੇ ਹਮਦਰਦੀ ਤੋਂ ਅਸੀਂ ਉਹਨਾਂ ਨੂੰ ਵਾਪਸ ਪ੍ਰੀਤਮ ਦੇ ਘਰ ਵੱਲ ਨਹੀਂ ਮੋੜ ਸਕਦੇ। ਜਦ ਸਾਡੀ ਨੌਜੁਆਨਾਂ ਨਾਲ ਹਮਦਰਦੀ ਨਾ ਰਹੇ ਤਾਂ ਮੇਰਾ ਖਿਆਲ ਹੈ ਕਿ ਸਾਡੀ ਇਸ ਜਗਤ ਵਿਚ ਹੋਂਦ ਹੀ ਖ਼ਤਮ ਹੋ ਚੁੱਕੀ ਮੰਨ ਲੈਣੀ ਚਾਹੀਦੀ ਹੈ। ਸਾਨੂੰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਥੋੜ੍ਹੀ ਬਹੁਤ ਲਾਪਰਵਾਹੀ ਤੇ ਭਵਿੱਖ ਵੱਲ ਬਹੁਤਾ ਧਿਆਨ ਨਾ ਦੇਣ ਦੀ ਆਦਤ ਨੌਜੁਆਨਾਂ ਵਿਚ ਅਕਸਰ ਹੀ ਹੁੰਦੀ ਹੈ। ਉਹਨਾਂ ਦੀ ਇਸ ਆਦਤ ਵੱਲ ਵੇਖ ਕੇ ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਉਹ ਬਾਗੀ ਹੋ ਗਏ ਹਨ ਤੇ ਉਹਨਾਂ ਨਾਲ ਬਾਗੀਆਂ ਵਾਲਾ ਸਲੂਕ ਕਰੀਏ ਅਤੇ ਨਾ ਹੀ ਸਾਨੂੰ ਇਹ ਸਭ ਕੁਝ ਵੇਖ ਕੇ ਅੱਖਾਂ ਮੀਟ ਕੇ ਬੈਠ ਜਾਣਾ ਚਾਹੀਦਾ ਹੈ। ਹਰ ਬੀਮਾਰੀ ਇਲਾਜ ਨਾਲ ਦੂਰ ਹੋ ਜਾਂਦੀ ਹੈ। ਇਸ ਆ ਚੁੱਕੀ ਬੀਮਾਰੀ ਨੂੰ ਦੂਰ ਕਰਨ ਲਈ ਸਾਨੂੰ ਕੁਝ ਜ਼ਰੂਰੀ ਕਦਮ ਚੁੱਕਣੇ ਚਾਹੀਦੇ ਹਨ। ਜਿਹਨਾਂ ਵਿਚੋਂ ਕੁਝ ਕੁ ਪਾਠਕਾਂ ਨਾਲ ਸਾਂਝੇ ਕਰ ਰਿਹਾ ਹਾਂ।

(1) ਸਾਡੇ ਧਾਰਮਿਕ, ਸਿਆਸੀ ਆਗੂ ਤੇ ਕੌਮ ਲਈ ਕੰਮ ਕਰਨ ਵਾਲੇ ਸਿੱਖੀ ਜੀਵਨ ਦੇ ਨਮੂਨੇ ਹੋਣੇ ਚਾਹੀਦੇ ਹਨ। ਉਹਨਾਂ ਅੰਦਰ ਮਿਠਾਸ, ਲੋਕਾਂ ਨੂੰ ਆਪਣੇ ਵੱਲ ਖਿੱਚਣ ਦੀ ਮਿਕਨਾਤੀਸੀ ਸ਼ਖ਼ਸੀਅਤ ਦਾ ਹੋਣਾ ਬਹੁਤ ਜ਼ਰੂਰੀ ਹੈ। ਖਾਸ ਕਰਕੇ ਧਾਰਮਿਕ ਅਦਾਰਿਆਂ ਤੇ ਉਚ ਪਦਵੀਆਂ ਤੇ ਸੁਸ਼ੋਭਿਤ ਵਿਅਕਤੀਆਂ ਕੋਲੋਂ ਅੱਜ ਦਾ ਨੌਜੁਆਨ ਉੱਚੇ ਸੁੱਚੇ ਤੇ ਮਿਆਰੀ ਜੀਵਨ

ਦੀ ਆਸ ਰੱਖਦਾ ਹੈ। ਯਾਦ ਰੱਖਣਾ ਚਾਹੀਦਾ ਹੈ ਕਿ ਰਬਾਬ ਵਿਚ ਪਿਆ ਹੋਇਆ ਛੋਟਾ ਜਿਹਾ ਛੇਕ ਵੀ ਸਾਰੇ ਰਾਗ ਨੂੰ ਵਿਗਾੜ ਕੇ ਰੱਖ ਦਿੰਦਾ ਹੈ। ਉਪਰੋਕਤ ਉੱਚ ਪਦਵੀਆਂ ਤੇ ਸੁਸ਼ੋਭਿਤ ਸੱਜਣਾਂ ਦੇ ਜੀਵਨ ਵਿਚ ਆਈ ਛੋਟੀ ਜਿਹੀ ਢਿੱਲ ਸਮੁੱਚੇ ਨੌਜੁਆਨ ਵਰਗ ਨੂੰ ਹੀ ਧਰਮ ਤੋਂ ਦੂਰ ਕਰ ਸਕਦੀ ਹੈ ਜੋ ਕੁਝ ਅੱਜ ਦੇਖਣ ਨੂੰ ਮਿਲ ਰਿਹਾ ਹੈ।

(2) ਗੁਰਦੁਆਰੇ ਸਿੱਖੀ ਜੀਵਨ ਦੀ ਆਧਾਰਸ਼ਿਲਾ ਹਨ ਤੇ ਆਤਮਿਕ ਗਿਆਨ ਦੇ ਸੋਮੇ ਹਨ। ਇਹਨਾਂ ਮਹਾਨ ਅਸਥਾਨਾਂ ਤੇ ਸੇਵਾ ਕਰਨ ਵਾਲਿਆਂ ਲਈ ਜ਼ਰੂਰੀ ਹੈ ਕਿ ਉਹ ਬਾਬਾ ਬੁੱਢਾ ਜੀ ਵਾਂਗ ਸਿੱਖੀ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗੇ ਹੋਣ। ਮਿਠਤ ਨੀਵੀਂ, ਖਿਆਲਾਂ, ਕਹਿਣੀ ਤੇ ਰਹਿਣੀ ਦੀ ਪਵਿੱਤਰਤਾ, ਸਰਬ ਪਿਆਰ ਵਾਲਾ ਸੁਭਾਅ ਗੁਰਦੁਆਰੇ ਦੇ ਦਰਸ਼ਨਾਂ ਲਈ ਆਉਣ ਵਾਲਿਆਂ ਲਈ ਨਿਸ਼ਚਿਤ ਤੌਰ ਤੇ ਖਿੱਚ ਦਾ ਕਾਰਨ ਬਣ ਸਕਦਾ ਹੈ। ਇਸ ਲਈ ਜ਼ਰੂਰੀ ਹੈ ਕਿ ਗੁਰਦੁਆਰਿਆਂ ਅੰਦਰ ਸੇਵਾ ਕਰ ਰਹੇ ਸਾਡੇ ਨਿੱਕੇ-ਵੱਡੇ (ਪ੍ਰਧਾਨ, ਸਕੱਤਰ ਤੋਂ ਲੈ ਕੇ ਛੋਟੇ ਸੇਵਾਦਾਰ ਤੱਕ) ਸਭ ਸੇਵਾਦਾਰਾਂ ਦੇ ਵਤੀਰੇ ਵਿਚ ਕਿਸੇ ਕਿਸਮ ਦਾ ਹੰਕਾਰ, ਅੜਬਪੁਣਾ, ਰੁੱਖਾਪਨ ਆਦਿ ਨਹੀਂ ਹੋਣਾ ਚਾਹੀਦਾ। ਸ਼ਰਾਬੀਆਂ, ਅਯਾਸ਼ਾਂ, ਆਚਰਨਹੀਣ ਵਿਅਕਤੀਆਂ ਦਾ ਗੁਰਦੁਆਰਾ ਸਾਹਿਬ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੋਣਾ ਚਾਹੀਦਾ। ਇਕ ਗੱਲ ਹੋਰ ਵੀ ਜ਼ਰੂਰੀ ਹੈ ਕਿ ਗੁਰਦੁਆਰਿਆਂ ਦੇ ਸੇਵਕ ਤੇ ਸੇਵਾਦਾਰ ਕਿਸੇ ਖਾਸ ਰਾਜਨੀਤਕ ਪਾਰਟੀ ਨਾਲ ਸੰਬੰਧਿਤ ਨਹੀਂ ਹੋਣੇ ਚਾਹੀਦੇ ਸਗੋਂ ਇਹ ਅਜਿਹੇ ਸੱਜਣ ਹੋਣੇ ਚਾਹੀਦੇ ਹਨ ਜਿਨ੍ਹਾਂ ਅੰਦਰ ਪ੍ਰਬੰਧ ਕਰਨ ਦੀ ਯੋਗਤਾ, ਇਮਾਨਦਾਰੀ, ਲੁਕੇ ਛੁਪੇ ਰਹਿ ਕੇ ਸੇਵਾ ਕਰਨ ਦੀ ਚਾਹ, ਸਿੱਖ ਧਰਮ ਤੇ ਸਿੱਖੀ ਜੀਵਨ ਦਾ ਵਾਧਾ ਤੇ ਪ੍ਰਚਾਰ ਕਰਨ ਦੀ ਲਗਨ ਹੋਵੇ। ਗੁਰਦੁਆਰੇ ਧੜੇ-ਬਾਜ਼ੀ ਜਾਂ ਰਾਜਸੀ ਸ਼ਕਤੀ ਦੇ ਅਖਾੜੇ ਨਹੀਂ ਬਣਨੇ ਚਾਹੀਦੇ। ਗੁਰਦੁਆਰਿਆਂ ਦੀ ਆਮਦਨ ਦਾ ਕੁਝ ਹਿੱਸਾ ਵਿਦਿਆ ਦੇ ਪ੍ਰਚਾਰ ਪ੍ਰਸਾਰ ਤੇ ਖਰਚਣਾ ਜ਼ਰੂਰੀ ਹੈ ਪਰ ਇਹ ਧਿਆਨ ਰੱਖਣਾ ਵੀ ਲਾਜ਼ਮੀ ਹੈ ਕਿ ਗੁਰਦੁਆਰਿਆਂ ਦੇ ਪ੍ਰਬੰਧ ਅਧੀਨ ਚੱਲ ਰਹੀਆਂ ਸਿੱਖਿਆ ਸੰਸਥਾਵਾਂ ਵਿਚ ਪੜ੍ਹਾਉਣ ਵਾਲੇ ਅਧਿਆਪਕ ਵੀ ਸਿੱਖੀ ਜੀਵਨ ਦੇ ਧਾਰਨੀ ਤੇ ਹੋਰਨਾਂ ਲਈ ਰੋਲ ਮਾਡਲ ਹੋਣੇ ਚਾਹੀਦੇ ਹਨ।

(3) ਅੱਜ ਵੇਖਣ ਵਿਚ ਆ ਰਿਹਾ ਹੈ ਕਿ ਗੁਰਦੁਆਰਿਆਂ ਨੂੰ ਸਵਾਰ ਸ਼ਿੰਗਾਰ ਲਿਆ ਗਿਆ ਹੈ ਪਰ ਅੰਦਰ ਸਿੱਖਿਆ ਦੇਣ ਵਾਲੇ ਪ੍ਰਚਾਰਕਾਂ ਵੱਲ ਬਹੁਤ ਘੱਟ ਧਿਆਨ ਦਿੱਤਾ ਜਾ ਰਿਹਾ ਹੈ। ਜ਼ਰੂਰੀ ਹੈ ਕਿ ਗੁਰਦੁਆਰੇ ਅੰਦਰਲੇ ਪ੍ਰਚਾਰਕ ਸਿੱਖੀ ਜੀਵਨ ਦੇ ਨਮੂਨੇ ਹੋਣ ਨਾ ਕਿ ਬਹਿਸੀਏ ਜਾਂ ਖੁਸ਼ਕ ਗਿਆਨੀ। ਸੇਵਾ ਕਰਨ ਵਾਲੇ ਪ੍ਰਚਾਰਕਾਂ ਦੀ ਰੱਬ ਨਾਲ ਸੁਣੀ ਸੁਣਾਈ ਨਹੀਂ ਸਗੋਂ ਸਿੱਧੀ ਸਾਂਝ ਹੋਣੀ ਚਾਹੀਦੀ ਹੈ।...ਉਹਨਾਂ ਨੂੰ ਵਿਸ਼ਵਾਸ ਹੋਵੇ ਕਿ ਸਰਬ ਵਿਆਪਕ ਪ੍ਰਭੂ ਦੀ ਸ਼ਕਤੀ ਹਰ ਵੇਲੇ ਉਹਨਾਂ ਦੇ ਅੰਗ-ਸੰਗ ਹੈ।

(4) ਪੰਥ ਦੀ ਨੁਮਾਇੰਦਾ ਜਮਾਤ ਤੇ ਹੋਰ ਪੰਥਕ ਜਥੇਬੰਦੀਆਂ ਦਾ ਫ਼ਰਜ਼ ਬਣਦਾ ਹੈ ਕਿ ਉਹ ਸਿੱਖੀ ਰਹਿਤ ਤੇ ਰਹਿਣੀ ਵਿਚ ਰਹਿਣ ਵਾਲੇ ਸੱਜਣਾਂ ਨੂੰ ਸ਼ਾਬਾਸ਼ ਕਹੇ ਤੇ ਉਤਸ਼ਾਹਿਤ ਕਰੇ। ਸਿੱਖੀ ਤੋਂ ਦੂਰ ਜਾ ਚੁੱਕੇ ਵੀਰਾਂ ਭੈਣਾਂ ਨੂੰ ਪ੍ਰੇਰਨਾ ਕਰਕੇ ਘਰ ਵਾਪਸੀ ਕਰਨ ਲਈ ਸਹਿਮਤ ਕੀਤਾ ਜਾਵੇ। ਇਸ ਗੱਲ ਦਾ ਪੂਰਾ ਖਿਆਲ ਰੱਖਣਾ ਬਣਦਾ ਹੈ ਕਿ ਸਿੱਖੀ ਤੋਂ ਪਤਿਤ ਹੋ ਚੁੱਕੇ ਜਾਂ ਤਨਖ਼ਾਹੀਏ ਲੋਕਾਂ ਨੂੰ ਕੇਂਦਰੀ ਅਸਥਾਨਾਂ ਤੇ ਜਾਂ ਕੇਂਦਰੀ ਜਥੇਬੰਦੀ ਵਲੋਂ ਸਨਮਾਨਿਤ ਨਾ ਕੀਤਾ ਜਾਵੇ, ਜੇਕਰ ਐਸਾ ਹੋਏਗਾ ਤਾਂ ਫਿਰ ਦਾਹੜੀਆਂ ਕੁਤਰਨ ਵਾਲੇ ਜਾਂ ਕੇਸਾਂ ਨੂੰ ਕਤਲ ਕਰਾਉਣ ਵਾਲਿਆਂ ਨੂੰ ਮੁੜ ਸਾਬਤ ਸੂਰਤ ਵੱਲ ਪ੍ਰੇਰਨਾ ਮੁਸ਼ਕਿਲ ਹੋ ਜਾਵੇਗਾ।

(5) ਸਭ ਤੋਂ ਜ਼ਰੂਰੀ ਗੱਲ ਜੋ ਧਿਆਨ ਦੇਣ ਵਾਲੀ ਹੈ ਉਹ ਸਾਡੇ ਪਿੰਡ ਹਨ। ਸਾਡੇ ਪਿੰਡ ਹਮੇਸ਼ਾ ਹੀ ਸਿੱਖੀ ਦੇ ਗੜ੍ਹ ਰਹੇ ਹਨ। ਅੱਜ ਦੇਖਣ ਵਿਚ ਆਇਆ ਹੈ ਕਿ ਸਾਡੇ ਪਿੰਡਾਂ ਵਿਚੋਂ ਪੁਰਾਣੇ ਰਵਾਇਤੀ ਗੁਣ ਤੇ ਪੇਂਡੂ ਜੀਵਨ ਦੀਆਂ ਖੂਬੀਆਂ ਬਹੁਤ ਤੇਜ਼ੀ ਨਾਲ ਮਿਟਦੀਆਂ ਜਾ ਰਹੀਆਂ ਹਨ। ਕੋਈ ਵਿਰਲਾ ਹੀ ਅਜਿਹਾ ਘਰ ਹੋਏਗਾ ਜਿਥੇ ਘਰ ਦੀ ਸ਼ਰਾਬ ਨਹੀਂ ਕੱਢੀ ਜਾਂਦੀ। ਅੱਜ ਤਾਂ ਸ਼ਰਾਬ ਤੋਂ ਵੀ ਵੱਧ ਪਿੰਡਾਂ ਵਿਚ ਸਮੈਕ ਦੇ ਨਸ਼ੇ ਨੇ ਆਪਣੀ ਜਗ੍ਹਾ ਬਣਾ ਲਈ ਹੈ। ਪੇਂਡੂਆਂ ਦੀ ਹਾਲਤ ਵਿਗੜ ਜਾਣ ਨਾਲ ਸਮਝੋ ਉਸ ਮਹਾਨ ਬਿਰਖ ਦੀ ਜੜ੍ਹ ਖੋਖਲੀ ਹੋ ਗਈ ਹੈ, ਜਿਸ ਬਿਰਖ ਨੂੰ ਸਿੱਖ ਸਤਿਗੁਰਾਂ ਨੇ ਕੁਰਬਾਨੀਆਂ ਦੇ ਕੇ ਲਗਾਇਆ ਸੀ।

ਅੱਜ ਲੋੜ ਹੈ ਹਰ ਪਿੰਡ ਨੂੰ ਇਕਾਈ ਮੰਨ ਕੇ ਉਥੇ ਪਹੁੰਚ ਕੀਤੀ ਜਾਵੇ। ਘਰ-ਘਰ ਪਹੁੰਚ ਕੇ ਪੰਜਾਬ ਦੇ ਵਸਨੀਕਾਂ ਖਾਸ ਕਰਕੇ ਸਿੱਖਾਂ ਅੰਦਰ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨੂੰ ਮੁੜ ਤਾਜ਼ਾ ਕਰਾਇਆ ਜਾਵੇ ਤਾਂ ਕਿ ਉਹਨਾਂ ਅੰਦਰ ਸਿੱਖੀ ਭਰੋਸੇ ਤੇ ਸਿਦਕ ਦੀ ਜੋਤ ਨੂੰ ਜਗਾਇਆ ਜਾ ਸਕੇ।

ਸਾਨੂੰ ਪੂਰਨ ਵਿਸ਼ਵਾਸ ਹੈ ਤੇ ਆਪਣੇ ਗੁਰੂ ਤੇ ਪੂਰਨ ਭਰੋਸਾ ਹੈ ਕਿ ਜੇਕਰ ਅਸੀਂ ਸਾਰੇ ਕਾਫਲਾ ਬਣ ਕੇ ਚਲ ਪਵਾਂਗੇ ਤਾਂ ਸਫ਼ਲਤਾ ਸਾਡੇ ਕਦਮਾਂ ਨੂੰ ਜ਼ਰੂਰ ਚੁੰਮੇਗੀ। ਅੱਜ ਲੋੜ ਹੈ **"ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ"** ਦੇ ਮਹਾਨ ਆਦਰਸ਼ਾਂ ਨੂੰ ਦਿਲ ਵਿਚ ਥਾਂ ਦੇਣ ਦੀ। ਪਰਦੇਸੀਆਂ ਦੀ ਅੰਨ੍ਹੇਵਾਹ ਨਕਲ ਕਰਨ ਦਾ ਖਿਆਲ ਛੱਡ ਕੇ ਆਜ਼ਾਦੀ ਦਾ ਜੀਵਨ ਜੀਣ ਦੀ। ਧਰਮ ਤੋਂ ਦੂਰ ਜਾ ਚੁਕਿਆਂ ਨੂੰ ਗਲ ਲਾਉਣ ਦੀ, ਇਕੋ ਤੇ ਇਕੋ ਪਿਤਾ ਅਕਾਲ ਪੁਰਖ ਦੀ ਔਲਾਦ ਸਮਝ ਕੇ ਸਭ ਨੂੰ ਆਪਣੇ ਭੈਣ-ਭਰਾ ਬਣਾਈਏ, ਸਭ ਧਨ ਪਦਾਰਥ ਨੂੰ ਗੁਰੂ ਦੀ ਅਮਾਨਤ ਜਾਣ ਕੇ, ਦਾਣਾ ਪਾਣੀ ਗੁਰੂ ਕਾ ਤੇ ਟਹਿਲ ਭਾਵਨੀ ਸਿੱਖਾਂ ਦੀ ਸਿਧਾਂਤ ਅਨੁਸਾਰ ਆਪਣੀ ਕੀਤੀ ਕਮਾਈ ਵਿਚੋਂ ਦਸਵੰਧ ਕੱਢਕੇ ਇਹਨਾਂ ਮਹਾਨ ਕਾਰਜਾਂ ਨੂੰ ਨੇਪਰੇ ਚਾੜ੍ਹਣ ਵਿਚ ਆਪਣਾ ਬਣਦਾ ਯੋਗ ਹਿੱਸਾ ਪਾ ਕੇ ਨਦਰੀ ਨਦਰਿ ਨਿਹਾਲ ਹੋ ਜਾਈਏ।

**—ਹਰਜੀਤ ਸਿੰਘ, ਜਲੰਧਰ**

ਸ਼ਬਦ ਵਿਚਾਰ

# ਬੰਦੇ ਚਸਮ ਦੀਦੰ ਫਨਾਇ

ਵਿਆਖਿਆਕਾਰ : ਸ: ਗੁਰਮੀਤ ਸਿੰਘ, ਕੁਰਾਲੀ (ਜ਼ਿਲ੍ਹਾ ਰੋਪੜ)

**ਤਿਲੰਗ ਮਹਲਾ ੫ ਘਰੁ ੧**
**ੴ ਸਤਿਗੁਰ ਪ੍ਰਸਾਦਿ ॥**
**ਖਾਕ ਨੂਰ ਕਰਦੰ ਆਲਮ ਦੁਨੀਆਇ ॥**
**ਅਸਮਾਨ ਜਿਮੀ ਦਰਖਤ ਆਬ**
**ਪੈਦਾਇਸਿ ਖੁਦਾਇ ॥ ੧ ॥**
**ਬੰਦੇ ਚਸਮ ਦੀਦੰ ਫਨਾਇ ॥**
**ਦੁਨੀਆ ਮੁਰਦਾਰ ਖੁਰਦਨੀ**
**ਗਾਫਲ ਹਵਾਇ ॥ ਰਹਾਉ ॥**
**ਗੈਬਾਨ ਹੈਵਾਨ ਹਰਾਮ ਕੁਸਤਨੀ**
**ਮੁਰਦਾਰ ਬਖੋਰਾਇ ॥**
**ਦਿਲ ਕਬਜ ਕਬਜਾ ਕਾਦਰੋ**
**ਦੋਜਕ ਸਜਾਇ ॥ ੨ ॥**
**ਵਲੀ ਨਿਆਮਤਿ ਬਿਰਾਦਰਾ**
**ਦਰਬਾਰ ਮਿਲਕ ਖਾਨਾਇ ॥**
**ਜਬ ਅਜਰਾਈਲੁ ਬਸਤਨੀ**
**ਤਬ ਚਿ ਕਾਰੇ ਬਿਦਾਇ ॥ ੩ ॥**
**ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥**
**ਬੁਗੋ ਨਾਨਕ ਅਰਦਾਸਿ**
**ਪੇਸਿ ਦਰਵੇਸ ਬੰਦਾਹ ॥ ੪ ॥ ੧ ॥**

*(ਪੰਨਾ ੭੨੩)*

ਪੰਚਮ ਗੁਰਦੇਵ ਗੁਰੂ ਅਰਜਨ ਦੇਵ ਜੀ ਇਸ ਪਵਿੱਤਰ ਸ਼ਬਦ ਵਿਚ ਸਭ ਪ੍ਰਾਣੀਆਂ ਨੂੰ ਉਪਦੇਸ਼ ਕਰਦੇ ਹਨ ਕਿ ਜੋ ਕੁਝ ਵੀ ਅਸੀਂ ਪਰਮਾਤਮਾ ਦੀ ਰਚਨਾ, ਭਾਵ ਸੰਸਾਰ ਵਿਚ ਦੇਖਦੇ ਹਾਂ ਉਹ ਸਭ ਨਾਸ਼ਵਾਨ ਹੈ; ਭਾਵ, ਬਹੁਤੀ ਦੇਰ ਰਹਿਣ ਵਾਲਾ ਨਹੀਂ ਹੈ। ਪਰਮਾਤਮਾ ਹੀ ਸਦਾ ਰਹਿਣ ਵਾਲੀ ਹਸਤੀ ਹੈ ਜਿਸ ਨਾਲ ਜੁੜਨਾ ਜੀਵ ਦਾ ਮੁੱਖ ਕਰਤੱਵ ਹੈ। ਪਰ, ਵੇਖਿਆਂ ਪਤਾ ਲਗਦਾ ਹੈ ਕਿ ਮਨੁੱਖ ਪਰਮਾਤਮਾ ਨੂੰ ਭੁਲਾ ਕੇ ਨਾਸ਼ਵਾਨ ਵਸਤਾਂ ਨਾਲ ਪਿਆਰ ਪਾ ਕੇ ਮਾਇਆ ਦੀ ਨੀਂਦ ਵਿਚ ਸੁੱਤਾ ਹੋਇਆ ਹੈ। ਪਰਾਏ ਹੱਕਾਂ ਤੇ ਛਾਪਾ ਮਾਰ ਕੇ ਹਰਾਮ ਦਾ ਮਾਲ ਖਾਂਦਾ ਹੈ। ਮਾਇਆ ਦੀ ਪਕੜ ਵਿਚ ਆਇਆ ਮਨੁੱਖ ਚਲਾਕੀ ਜਾਂ ਅਹੰਕਾਰ ਵਿਚ ਪ੍ਰਭੂ ਦੇ ਨਾਮ ਸਿਮਰਨ ਨੂੰ ਭੁਲਾ ਕੇ ਨਾਸ਼ਵਾਨ ਸੰਸਾਰ ਨਾਲ ਜੁੜਦਾ ਹੈ ਅਤੇ ਸੁਖ ਦੀ ਭਾਲ ਕਰਦਾ ਹੀ ਇਸ ਸੰਸਾਰ ਤੋਂ ਤੁਰ ਜਾਂਦਾ ਹੈ, ਪਰ ਉਸਦੇ ਪੱਲੇ ਕੁਝ ਨਹੀਂ ਪੈਂਦਾ।

ਪਰਮਾਤਮਾ ਨੇ ਮਿੱਟੀ (ਪੰਜ ਤੱਤ) ਤੇ ਆਤਮਾ ਦੇ ਸੁਮੇਲ ਨਾਲ ਜਗਤ ਦੀ ਰਚਨਾ ਕੀਤੀ; ਸਾਰੀ ਕੁਦਰਤ ਬਣਾਈ, ਪਰ ਮਿੱਟੀ ਦੇ ਪੁਤਲੇ ਜੀਵ ਨੇ ਨਾਸ਼ਵਾਨ ਵਸਤਾਂ ਦੀ ਖਾਤਰ ਉਮਰ ਗੁਜ਼ਾਰ ਦਿੱਤੀ। ਜਿਨ੍ਹਾਂ ਭੈਣਾਂ, ਭਰਾਵਾਂ, ਪੁੱਤਰਾਂ, ਧੀਆਂ ਲਈ ਮਾਇਆ ਵਿਚ ਗਾਫਲ ਹੋਇਆ ਰਿਹਾ, ਉਨ੍ਹਾਂ ਵਿਚੋਂ ਕੋਈ ਵੀ ਅੰਤ ਸਮੇਂ ਕੰਮ ਨਾ ਆਇਆ ਅਤੇ ਨਾ ਹੀ ਨਾਲ ਗਿਆ।

ਗੁਰੂ ਤੇਗ ਬਹਾਦਰ ਜੀ ਨੇ ਵੀ ਸੰਸਾਰਕ ਜੀਵਾਂ ਨੂੰ ਇਸੇ ਤਰ੍ਹਾਂ ਹੀ ਸੁਚੇਤ ਕੀਤਾ ਹੈ। ਆਪ ਜੀ ਫੁਰਮਾਉਂਦੇ ਹਨ :

**ਜਾਗ ਲੇਹੁ ਰੇ ਮਨਾ ਜਾਗ ਲੇਹੁ**
**ਕਹਾ ਗਾਫਲ ਸੋਇਆ ॥**
**ਜੋ ਤਨੁ ਉਪਜਿਆ ਸੰਗ ਹੀ**
**ਸੋ ਭੀ ਸੰਗਿ ਨ ਹੋਇਆ ॥ ੧ ॥ ਰਹਾਉ ॥**
**ਮਾਤ ਪਿਤਾ ਸੁਤ ਬੰਧ ਜਨ**
**ਹਿਤੁ ਜਾ ਸਿਉ ਕੀਨਾ ॥**
**ਜੀਉ ਛੂਟਿਓ ਜਬ ਦੇਹ ਤੇ**
**ਡਾਰਿ ਅਗਨਿ ਮੈ ਦੀਨਾ ॥ ੧ ॥**
**ਜੀਵਤ ਲਉ ਬਿਉਹਾਰੁ ਹੈ**
**ਜਗ ਕਉ ਤੁਮ ਜਾਨਉ ॥**
**ਨਾਨਕ ਹਰਿ ਗੁਨ ਗਾਇ ਲੈ**
**ਸਭ ਸੁਫਨ ਸਮਾਨਉ ॥ ੨ ॥**

*(ਤਿਲੰਗ ਮਹਲਾ ੯, ੭੨੬)*

ਆਪਣੇ ਸਲੋਕਾਂ ਵਿਚ ਵੀ ਆਪ ਵਾਰ-ਵਾਰ ਸਮਝਾਉਂਦੇ ਹਨ ਕਿ :

**—ਧਨੁ ਦਾਰਾ ਸੰਪਤਿ ਸਗਲ,**
**ਜਿਨਿ ਅਪੁਨੀ ਕਰਿ ਮਾਨਿ ॥**
**ਇਨ ਮੈ ਕਛੁ ਸੰਗੀ ਨਹੀ,**
**ਨਾਨਕ ਸਾਚੀ ਜਾਨਿ ॥ ੫ ॥** *(੧੪੨੬)*

**—ਜਿਉ ਸੁਪਨਾ ਅਰੁ ਪੇਖਨਾ,**
**ਐਸੇ ਜਗ ਕਉ ਜਾਨਿ ॥**
**ਇਨ ਮੈ ਕਛੁ ਸਾਚੋ ਨਹੀ**
**ਨਾਨਕ ਬਿਨੁ ਭਗਵਾਨ ॥ ੨੩ ॥**

*(੧੪੨੭)*

ਆਪ ਜੀ ਸਮਝਾਉਂਦੇ ਹਨ ਕਿ ਸੰਸਾਰਿਕ ਪਦਾਰਥਾਂ ਤੋਂ ਸੁਖ ਪ੍ਰਾਪਤ ਨਹੀਂ ਹੋ ਸਕਦੇ। ਪ੍ਰਭੂ ਦਾ ਨਾਮ ਸਿਮਰਨ, ਉਸ ਦੀ ਸਿਫ਼ਤਿ-ਸਲਾਹ ਅਰਥਾਤ ਉਸ ਦੀ ਪਿਆਰ ਭਰੀ ਯਾਦ ਹੀ ਸਭ ਸੁਖ ਦੇਣ ਵਾਲੀ ਹੈ :

**ਸਭ ਸੁਖ ਦਾਤਾ ਰਾਮੁ ਹੈ,**
**ਦੂਸਰ ਨਾਹਿਨ ਕੋਇ ॥**
**ਕਹੁ ਨਾਨਕ ਸੁਨਿ ਰੇ ਮਨਾ,**
**ਤਿਹ ਸਿਮਰਤ ਗਤਿ ਹੋਇ ॥ ੯ ॥**

*(੧੪੨੬)*

ਵਿਚਾਰ-ਅਧੀਨ ਸ਼ਬਦ ਦੇ ਅਰਥ ਇਸ ਪ੍ਰਕਾਰ ਹਨ :

**ਪਦ ਅਰਥ : ਖਾਕ**—ਮਿੱਟੀ, ਅਚੇਤਨ। **ਨੂਰ**—ਜੋਤੀ, ਆਤਮਾ। **ਕਰਦੰ**—ਬਣਾ ਦਿੱਤਾ। **ਆਲਮ**—ਜਹਾਨ। **ਆਬ**—ਪਾਣੀ। **ਪੈਦਾਇਸਿ**—ਰਚਨਾ। **ਖੁਦਾਇ**—ਪ੍ਰਭੂ ਦੀ। ੧।

**ਬੰਦੇ**—ਹੇ ਮਨੁੱਖ! **ਚਸਮ**—ਅੱਖਾਂ। **ਦੀਦੰ**—ਦਿਸਦਾ। **ਫਨਾਇ**—ਨਾਸ਼ਵੰਤ। **ਮੁਰਦਾਰ**—ਹਰਾਮ। **ਖੁਰਦਨੀ**—ਖਾਣ ਵਾਲੀ। **ਗਾਫਲ**—ਭੁੱਲੀ ਹੋਈ। **ਹਵਾਇ**—ਲਾਲਚ। ਰਹਾਉ।

**ਗੈਬਾਨ**—ਨਾ ਦਿੱਸਣ ਵਾਲੇ, ਭੂਤ ਪ੍ਰੇਤ। **ਹੈਵਾਨ**—ਪਸ਼ੂ। **ਕੁਸਤਨੀ**—ਮਾਰਨ ਵਾਲੀ। **ਬਖੋਰਾਇ**—ਖਾਂਦੀ ਹੈ। **ਕਾਦਰੋ**—ਪ੍ਰਭੂ। ੨।

**ਵਲੀ ਨਿਆਮਤਿ**—ਨਿਆਮਤਾਂ ਦੇਣ ਵਾਲਾ ਪਿਤਾ। **ਬਿਰਾਦਰਾ**—ਭਰਾ। **ਮਿਲਕ**—ਜਾਇਦਾਦ। **ਖਾਨਾਇ**—ਘਰ।

**ਬਸਤਨੀ**—ਬੰਨ੍ਹ ਲਏਗਾ। **ਚਿ ਕਾਰੇ**—ਕਿਸ ਕੰਮ? **ਬਿਦਾਇ**—ਵਿਦਾ ਹੋਣ ਵੇਲੇ। **ਅਜ਼ਰਾਈਲ**—ਮੌਤ ਦਾ ਫਰਿਸ਼ਤਾ।੩।

**ਪਾਕ ਅਲਾਹ**—ਪਵਿੱਤਰ ਪਰਮਾਤਮਾ। **ਹਵਾਲ ਮਾਲੂਮੁ ਕਰਦੰ**—ਹਾਲ ਜਾਣਦਾ ਹੈ। **ਬੁਗੋ**—ਆਖ। **ਪੇਸਿ**—ਸਾਹਮਣੇ। **ਬੰਦਾਹ**—ਬੰਦਿਆਂ ਅੱਗੇ।੪।

**ਅਰਥ :** ਪੰਚਮ ਪਾਤਸ਼ਾਹ ਇਸ ਸ਼ਬਦ ਦੇ 'ਰਹਾਉ' ਵਾਲੇ ਬੰਦ ਵਿਚ, ਜੋ ਕਿ ਸ਼ਬਦ ਦਾ ਕੇਂਦਰੀ-ਭਾਵ ਹੁੰਦਾ ਹੈ, ਪਰਗਟ ਕਰਦੇ ਹਨ ਕਿ ਹੇ ਮਨੁੱਖ! ਜੋ ਕੁਝ ਅੱਖੀਂ ਵੇਖਦਾ ਹੈਂ, ਨਾਸ਼ਵੰਤ ਹੈ। ਪਰ ਦੁਨੀਆਂ (ਮਾਇਆ ਦੇ) ਲਾਲਚ ਵਿਚ (ਪਰਮਾਤਮਾ ਵਲੋਂ) ਭੁੱਲੀ ਹੋਈ ਹੈ, ਤੇ ਹਰਾਮ ਖਾਂਦੀ ਹੈ; ਭਾਵ, ਪਰਾਇਆ ਹੱਕ ਖੋਂਹਦੀ ਰਹਿੰਦੀ ਹੈ। ਰਹਾਉ।

(ਜਗਤ ਦੀ ਰਚਨਾ ਬਾਰੇ ਸਤਿਗੁਰੂ ਜੀ ਆਖਦੇ ਹਨ ਕਿ) ਹੇ ਭਾਈ! ਚੇਤਨ ਜੋਤਿ ਅਤੇ ਅਚੇਤਨ ਮਿੱਟੀ ਮਿਲਾ ਕੇ ਪ੍ਰਭੂ ਨੇ ਇਹ ਜਹਾਨ ਬਣਾ ਦਿੱਤਾ ਹੈ। ਅਸਮਾਨ, ਧਰਤੀ, ਰੁੱਖ, ਪਾਣੀ ਆਦਿ ਸਭ ਕੁਝ ਪਰਮਾਤਮਾ ਦੀ ਰਚਨਾ ਹੈ।੧।

ਅਗਲੇ ਬੰਦ ਵਿਚ ਬਿਆਨ ਕੀਤਾ ਗਿਆ ਹੈ ਕਿ ਹੇ ਭਾਈ! ਗਾਫਲ ਮਨੁੱਖ ਭੂਤਾਂ-ਪ੍ਰੇਤਾਂ ਤੇ ਪਸ਼ੂਆਂ ਵਾਂਗ ਹਰਾਮ ਮਾਰ ਕੇ ਹਰਾਮ ਖਾਂਦਾ ਹੈ। ਇਸ ਦੇ ਦਿਲ ਉੱਤੇ ਮਾਇਆ ਦਾ ਮੁਕੰਮਲ ਕਬਜ਼ਾ ਹੋਇਆ ਰਹਿੰਦਾ ਹੈ। ਪਰਮਾਤਮਾ ਇਸ ਨੂੰ ਦੋਜ਼ਕ (ਜਨਮ-ਮਰਨ ਦੇ ਗੇੜ) ਦੀ ਸਜ਼ਾ ਦਿੰਦਾ ਹੈ।੨।

ਸ਼ਬਦ ਦੇ ਤੀਜੇ ਬੰਦ ਵਿਚ ਸਤਿਗੁਰਾਂ ਦਾ ਉਪਦੇਸ਼ ਹੈ :

ਹੇ ਭਾਈ! ਜਦੋਂ ਮੌਤ ਦਾ ਫਰਿਸ਼ਤਾ ਆ ਕੇ ਬੰਨ੍ਹ ਲੈਂਦਾ ਹੈ ਤਦੋਂ ਪਾਲਣ ਵਾਲਾ ਪਿਉ, ਭਰਾ, ਦਰਬਾਰ, ਜਾਇਦਾਦ ਘਰ—ਇਹ ਸਾਰੇ ਜਗਤ ਤੋਂ ਵਿਦਾ ਹੋਣ ਸਮੇਂ ਕਿਸ ਕੰਮ ਆਉਣਗੇ (ਭਾਵ ਕਿਸੇ ਕੰਮ ਨਹੀਂ ਆਉਂਦੇ)।੩।

ਗੁਰੂ ਅਰਜਨ ਦੇਵ ਜੀ ਅਖੀਰਲੇ ਬੰਦ ਵਿਚ ਫੁਰਮਾਨ ਕਰਦੇ ਹਨ ਕਿ ਹੇ ਭਾਈ! ਪਵਿੱਤਰ ਪਰਮਾਤਮਾ (ਤੇਰੇ ਦਿਲ ਦਾ) ਸਾਰਾ ਹਾਲ ਜਾਣਦਾ ਹੈ। ਹੇ ਨਾਨਕ! ਸੰਤ-ਜਨਾਂ ਦੀ ਸੰਗਤ ਵਿਚ ਰਹਿ ਕੇ (ਪਰਮਾਤਮਾ ਦੇ ਦਰ 'ਤੇ) ਅਰਦਾਸ ਕਰਿਆ ਕਰ (ਕਿ ਤੈਨੂੰ ਮਾਇਆ ਦੀ ਹਵਸ ਵਿਚ ਨਾ ਫਸਣ ਦੇਵੇ।੪।੧।

## ਬੀਬੀ ਸਮਰਜੀਤ ਕੌਰ ਵਲੋਂ ਬਰੇਲੀ ਵਿਖੇ ਕਾਲਜ ਨੂੰ ਐਂਬੂਲੈਂਸ

ਬਰੇਲੀ ਵਿਖੇ ਸਵਰਗਵਾਸੀ ਸਰਦਾਰ ਗੁਰਦਰਸ਼ਨ ਸਿੰਘ ਜੀ ਦੀ ਯਾਦ ਵਿਚ ਉਨ੍ਹਾਂ ਦੀ ਧਰਮ ਪਤਨੀ ਬੀਬੀ ਸਮਰਜੀਤ ਕੌਰ ਜੀ ਵਲੋਂ ਕਾਲਜ ਨੂੰ ਸਮਾਜ ਭਲਾਈ ਦੇ ਕੰਮਾਂ ਵਾਸਤੇ ਐਂਬੂਲੈਂਸ ਦਿੱਤੀ ਗਈ ਹੈ ਜੋ ਸਵੇਰੇ 6 ਵਜੇ ਤੋਂ ਰਾਤ 10 ਵਜੇ ਤੱਕ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੇਗੀ। ਕਾਲਜ ਵਲੋਂ ਪਰਿਵਾਰ ਦਾ ਧੰਨਵਾਦ।

## ਸਤਿਨਾਮੁ ਸਰਬ ਕਲਿਆਣ ਟਰੱਸਟ (ਰਜਿ:)

**1078/2, ਸੈਕਟਰ 39-ਬੀ, ਚੰਡੀਗੜ੍ਹ-160036**

ਟਰੱਸਟ ਪਿਛਲੇ 10 ਸਾਲਾਂ ਤੋਂ ਸਕੂਲਾਂ ਵਿਚ ਆਪਣੇ ਅਧਿਆਪਕ ਦੇ ਕੇ ਗੁਰਮਤਿ ਵਿੱਦਿਆ ਬੱਚਿਆਂ ਨੂੰ ਦੇ ਰਿਹਾ ਹੈ। ਹੁਣ ਤਕਰੀਬਨ 200 ਸਕੂਲਾਂ ਵਿਚ ਇਹ ਪ੍ਰੋਗਰਾਮ ਚੱਲ ਰਿਹਾ ਹੈ। ਇਸ ਪ੍ਰੋਗਰਾਮ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਲੋੜ ਹੈ :

(1) **ਔਨਰੇਰੀ ਐਸੋਸੀਏਟ ਟਰੱਸਟੀ :** ਚੰਗੇ ਪੜ੍ਹੇ ਤੇ ਗੁਰਸਿੱਖ ਹੋਣਾ ਜ਼ਰੂਰੀ ਹੈ। ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ ਆਦਿ ਸ਼ਹਿਰਾਂ ਤੋਂ ਜਾਂ ਇਸਦੇ ਲਾਗੇ ਰਹਿੰਦੇ ਹੋਣ।

(2) **ਪ੍ਰੋਗਰਾਮ ਮੈਨੇਜਰ :** ਅੰਮ੍ਰਿਤਧਾਰੀ ਤੇ ਚੰਗੇ ਪੜ੍ਹੇ ਲਿਖੇ ਹੋਣ। ਯੋਗ ਸੇਵਾ ਫਲ ਦਿੱਤਾ ਜਾਵੇਗਾ। ਗੁਰਮਤਿ ਪੜ੍ਹਿਆਂ ਨੂੰ ਪਹਿਲ ਮਿਲੇਗੀ। ਇਹ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਤੋਂ ਜਾਂ ਚੰਡੀਗੜ੍ਹ, ਮੁਹਾਲੀ ਤੋਂ ਹੋਣੇ ਚਾਹੀਦੇ ਹਨ।

ਤੁਹਾਡੀ ਚਿੱਠੀ/ਦਰਖਾਸਤ 20-2-06 ਤੱਕ ਸਾਨੂੰ ਪੁੱਜ ਜਾਣੀ ਚਾਹੀਦੀ ਹੈ।

## 25 ਜਾਂ 25 ਤੋਂ ਵੱਧ 'ਸਿੱਖ ਫੁਲਵਾੜੀ' ਮੈਗ਼ਜ਼ੀਨ ਬੁੱਕ ਕਰਨ ਵਾਲਿਆਂ ਦੇ ਨਾਮ

| | | |
|---|---|---|
| ਡਾ: ਹਰਭਜਨ ਸਿੰਘ, ਖੇੜੀ (ਯੂ. ਪੀ.) | — | 25 |
| ਸਰਕਲ ਫੀਲਡ ਗੰਜ, ਲੁਧਿਆਣਾ | — | 76 |
| ਗਿਆਨੀ ਰਜਿੰਦਰ ਸਿੰਘ, ਬਿਲਾਸਪੁਰ (ਯੂ. ਪੀ.) | — | 33 |
| ਗਿਆਨੀ ਗਿਆਨ ਸਿੰਘ, ਬਿਲਾਸਪੁਰ (ਯੂ. ਪੀ.) | — | 26 |

# ਸਵਾਲ ? ਜਵਾਬ

**ਸਵਾਲ : ਪੜ੍ਹੇ ਲਿਖੇ ਨੌਜੁਆਨ ਆਖਦੇ ਹਨ ਕਿ ਦਿਲ ਸਾਫ਼ ਹੋਣਾ ਚਾਹੀਦਾ ਹੈ, ਪਾਠ ਕਰਨ ਦੀ ਲੋੜ ਨਹੀਂ। ਕੀ ਇਹ ਕਥਨ ਠੀਕ ਹੈ ?**

*—ਇੰਦਰਜੀਤ ਸਿੰਘ, ਜਲੰਧਰ*

**ਜਵਾਬ** : ਗੁਰਬਾਣੀ ਦੇ ਪਾਠ ਨਾਲ ਸੁਚੱਜੀ ਜੀਵਨ ਜਾਚ ਦੀ ਅਗਵਾਈ ਮਿਲਦੀ ਹੈ। ਸ਼ਬਦ ਦੀ ਵੀਚਾਰ ਤੋਂ ਬਿਨਾਂ ਪ੍ਰਭੂ ਬਾਰੇ ਗਿਆਨ, ਸ਼ੁਭ ਗੁਣਾਂ ਬਾਰੇ ਜਾਣਕਾਰੀ, ਚੰਗੇ ਕੰਮਾਂ ਤੇ ਸੇਵਾ ਦੀ ਭਾਵਨਾ ਪੈਦਾ ਨਹੀਂ ਹੁੰਦੀ। ਦਿਲ ਵੀ ਕੇਵਲ ਗੱਲਾਂ ਨਾਲ ਸਾਫ ਨਹੀਂ ਹੁੰਦਾ। ਗੁਰੂ ਧਾਰਨ ਕਰਕੇ ਸਾਧ ਸੰਗਤ ਵਿਚ ਬੈਠਿਆਂ ਮਨ ਪ੍ਰਭੂ ਦੀ ਕ੍ਰਿਪਾ ਦਾ ਪਾਤਰ ਬਣਦਾ ਹੈ। ਸਹਿਜ ਦੀ ਪ੍ਰਾਪਤੀ ਹੁੰਦੀ ਹੈ ਜਿਸ ਨਾਲ ਮਨੁੱਖ ਦਾ ਜੀਵਨ ਬੁਰਾਈਆਂ ਤੇ ਵਿਕਾਰਾਂ ਤੋਂ ਖਲਾਸੀ ਪਾ ਲੈਂਦਾ ਹੈ। ਸੋ ਦਿਲ ਨੂੰ ਸਾਫ਼ ਕਰਨ ਲਈ ਪਾਠ ਕਰਨਾ ਜ਼ਰੂਰੀ ਹੈ। ਇਹ ਪ੍ਰਭੂ ਦਾ ਨਾਮ ਜਪਣਾ ਹੀ ਹੈ।

ਚੰਗੇ ਕੰਮ ਕਰਨ ਲਈ, ਬੁਰਾਈ ਦਾ ਟਾਕਰਾ ਕਰਨ ਲਈ ਅਤੇ ਦੁੱਖ-ਸੁਖ ਵਿਚ ਅਡੋਲ ਰਹਿਣ ਲਈ ਪ੍ਰਭੂ ਨਾਲ ਸਾਂਝ ਪਾਉਣੀ ਜ਼ਰੂਰੀ ਹੈ, ਜੋ ਗੁਰਬਾਣੀ ਦਾ ਪਾਠ ਕਰਨ ਤੇ ਅਮਲ ਕਰਨ ਨਾਲ ਹੀ ਹੋ ਸਕਦੀ ਹੈ।

**ਸਵਾਲ : ਕੀ ਸਿੱਖ ਧਰਮ ਵਿਚ ਜੋਤਾਂ ਜਗਾਈਆਂ ਜਾ ਸਕਦੀਆਂ ਹਨ ?**

*—ਇੰਦਰਜੀਤ ਸਿੰਘ*

**ਜਵਾਬ** : ਸਿੱਖ ਰਹਿਤ ਮਰਯਾਦਾ ਅਨੁਸਾਰ ਜੋਤਾਂ ਜਗਾਉਣੀਆਂ ਮਨਮਤਿ ਹੈ।

**ਸਵਾਲ : ਹੇਠ ਲਿਖੀਆਂ ਗੁਰਬਾਣੀ ਦੀਆਂ ਤੁਕਾਂ ਦੇ ਅਰਥ ਸਪੱਸ਼ਟ ਕਰੋ।**

**ਗਿਆਨੀ ਕੀ ਹੋਇ ਵਰਤੀ ਦਾਸਿ ॥**
**ਕਰ ਜੋੜੇ ਸੇਵਾ ਕਰੇ ਅਰਦਾਸਿ ॥**
**ਜੋ ਤੂੰ ਕਹਹਿ ਸੁ ਕਾਰ ਕਮਾਵਾ ॥**
**ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥**

*(੩੭੦)*

*—ਕੁਲਦੀਪ ਸਿੰਘ, ਬਿਲਾਸਪੁਰ, ਯੂ. ਪੀ.*

**ਜਵਾਬ** : ਸਤਿਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਰਾਗ ਆਸਾ ਦੇ ਪਹਿਲੇ ਸ਼ਬਦ ਵਿਚ ਸਤਿਗੁਰਾਂ ਨੇ ਮੁਖ ਭਾਵ ਦਿੱਤਾ ਹੈ ਕਿ ਸਾਧਨਾ ਕਰਨ ਵਾਲੇ ਜੋਗੀ, ਸਾਧਨਾ ਵਿਚ ਪੁੱਗੇ ਹੋਏ ਜੋਗੀ, ਦੇਵਤੇ, ਮਨੁੱਖ ਇਹ ਸਾਰੇ ਹੀ ਮਾਇਆ ਨੂੰ ਵੇਖ ਕੇ ਮਸਤ ਹੋ ਜਾਂਦੇ ਹਨ। ਗੁਰੂ ਤੋਂ ਬਿਨਾਂ ਸਾਰੇ ਹੀ ਇਸ ਠੱਗਣੀ (ਮਾਇਆ) ਦੇ ਹੱਥੀਂ ਠੱਗੇ ਜਾਂਦੇ ਹਨ। 'ਰਹਾਉ' ਵਾਲਾ ਬੰਦ, ਜਿਸ ਵਿਚ ਸ਼ਬਦ ਦਾ ਮੁੱਖ ਕੇਂਦਰੀ ਭਾਵ ਹੁੰਦਾ ਹੈ, ਇਸ ਤਰ੍ਹਾਂ ਹੈ :

**ਐਸਾ ਦੇਖਿ ਬਿਮੋਹਿਤ ਹੋਏ ॥**
**ਸਾਧਿਕ ਸਿਧ ਸੁਰਦੇਵ ਮਨੁਖਾ**
**ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ ਰਹਾਉ ॥**

*(੩੭੦)*

(**ਪਦ ਅਰਥ** : **ਬਿਮੋਹਿਤ**—ਮਸਤ। **ਸਿਧ**—ਸਾਧਨਾ ਵਿਚ ਪੁੱਗੇ ਹੋਏ ਜੋਗੀ। **ਸਾਧੂ**—ਗੁਰੂ। **ਧ੍ਰੋਹਿਨ**—ਠਗਣ ਵਾਲੀ (ਮਾਇਆ) ਨੇ। **ਧ੍ਰੋਹੇ**—ਠਗ ਲਏ।

ਇਸੇ ਭਾਵ ਨੂੰ ਸਪੱਸ਼ਟ ਕਰਦਿਆਂ ਅਖ਼ੀਰਲੇ ਬੰਦ ਦੀਆਂ ਸਵਾਲ ਵਾਲੀਆਂ ਤੁਕਾਂ ਵਿਚ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਜੋ ਮਨੁੱਖ ਪਰਮਾਤਮਾ ਨਾਲ ਪ੍ਰੀਤੀ ਬਣਾ ਲੈਂਦਾ ਹੈ, ਮਾਇਆ ਉਸਦੀ ਸੇਵਾ ਕਰਦੀ ਹੈ ਅਤੇ ਆਖਦੀ ਹੈ ਕਿ ਉਹ ਗੁਰਮੁਖ ਦੇ ਕਦੇ ਨੇੜੇ ਨਹੀਂ ਆਵੇਗੀ।

**ਅਰਥ** : ਹੇ ਦਾਸ ਨਾਨਕ! (ਆਖ) ਜਿਹੜਾ ਮਨੁੱਖ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ (ਇਹ ਮਾਇਆ) ਉਸਦੀ ਦਾਸੀ ਬਣ ਕੇ ਕਾਰ ਕਰਦੀ ਹੈ; ਉਸਦੇ ਅੱਗੇ ਹੱਥ ਜੋੜਦੀ ਹੈ, ਉਸਦੀ ਸੇਵਾ ਕਰਦੀ ਹੈ। ਉਸ ਅੱਗੇ ਬੇਨਤੀ ਕਰਦੀ ਹੈ (ਤੇ ਆਖਦੀ ਹੈ) ਕਿ ਮੈਂ ਉਹੀ ਕਾਰ ਕਰਾਂਗੀ ਜਿਹੜੀ ਤੂੰ ਆਖੇਂ, ਮੈਂ ਉਸ ਮਨੁੱਖ ਦੇ ਨੇੜੇ ਨਹੀਂ ਢੁੱਕਾਂਗੀ (ਭਾਵ—ਮੈਂ ਉਸ ਮਨੁੱਖ ਤੇ ਆਪਣਾ ਦਬਾਉ ਨਹੀਂ ਪਾਵਾਂਗੀ) ਜਿਹੜਾ ਗੁਰੂ ਦੀ ਸ਼ਰਨ ਪੈਂਦਾ ਹੈ।

**ਸਵਾਲ : ਭਗਤ ਕਬੀਰ ਜੀ ਦੇ ਹੇਠ ਲਿਖੇ ਸਲੋਕਾਂ ਦੇ ਅਰਥ ਸਮਝਾਉ।**

**ਫਰੀਦਾ ਅਖੀ ਦੇਖਿ ਪਤੀਣੀਆਂ,**
**ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ,**
**ਹੋਰ ਕਰੇਂਦੀ ਵੰਨ ॥੧੧॥(ਪੰਨਾ ੧੩੭੮)**

*—ਜਸਪਾਲ ਸਿੰਘ, ਜਸਾਈ, ਨਗਰ*

**ਜਵਾਬ** : ਬਾਬਾ ਫਰੀਦ ਜੀ ਨੇ ਆਪਣੇ ਪਹਿਲੇ 15 ਸਲੋਕਾਂ ਵਿਚ ਇਹ ਗੱਲ ਸਮਝਾਈ ਹੈ ਕਿ ਮਨੁੱਖਾ ਜੀਵਨ ਇਕ ਸੀਮਿਤ ਸਮੇਂ ਲਈ ਹੈ। ਇਸ ਲਈ ਆਪਣੇ ਜੀਵਨ ਨੂੰ ਸਫਲ ਕਰਨ ਲਈ ਪ੍ਰਭੂ ਨਾਮ ਦਾ ਸਿਮਰਨ ਛੋਟੀ ਉਮਰ ਤੋਂ ਹੀ ਆਰੰਭ ਕਰ ਦੇਣਾ ਚਾਹੀਦਾ ਹੈ। ਕਈ ਵਿਅਕਤੀ ਸੋਚਦੇ ਹਨ ਕਿ ਪ੍ਰਭੂ ਦਾ ਨਾਮ ਸਿਮਰਨ ਬੁਢੇਪੇ ਵਿਚ ਕਰਾਂਗੇ, ਪਰ ਉਹ ਨਹੀਂ ਜਾਣਦੇ ਕਿ ਮੌਤ ਤਾਂ ਕਿਸੇ ਸਮੇਂ ਵੀ (ਬਾਲ, ਜੁਆਨੀ ਅਤੇ ਬੁਢੇਪੇ ਵਿਚ) ਮਨੁੱਖ ਦੀ ਜੀਵਨ-ਲੀਲਾ ਸਮਾਪਤ ਕਰ ਸਕਦੀ ਹੈ। ਉਂਝ ਵੀ ਬੁਢੇਪੇ ਵਿਚ ਸਰੀਰਕ ਅੰਗ ਨਿਤਾਣੇ ਹੋ ਜਾਂਦੇ ਹਨ, ਕਈ ਵਾਰ ਤਾਂ ਸੁੱਧ-ਬੁੱਧ ਵੀ ਨਹੀਂ ਰਹਿੰਦੀ। ਐਸੀ ਹਾਲਤ ਵਿਚ ਨਾਮ ਜਪਿਆ ਹੀ ਨਹੀਂ ਜਾ ਸਕਦਾ।

ਉਪਰੋਕਤ ਸਲੋਕ ਵਿਚ ਇਹ ਗੱਲ ਸਮਝਾਈ ਗਈ ਹੈ ਕਿ ਹੁਣ (ਬੁਢੇਪੇ ਵਿਚ) ਨਾਮ ਤਾਂ ਕੀ ਜਪਣਾ ਹੈ, ਹੁਣ ਤਾਂ ਉਹ ਭੋਗ ਭੋਗਣੇ ਵੀ ਅਸੰਭਵ ਹੋ ਗਏ ਹਨ, ਜਿਹੜੇ ਭੋਗ ਸੰਸਾਰਕ ਪਦਾਰਥਾਂ ਦੇ ਮੋਹ ਵਿਚ ਫਸਿਆ ਹੋਇਆ ਮਨੁੱਖ, ਪਹਿਲੇ ਜੀਵਨ ਵਿਚ ਭੋਗਦਾ ਰਿਹਾ ਹੈ :

**ਸਲੋਕ ਦੇ ਅਰਥ ਇਸ ਤਰ੍ਹਾਂ ਹਨ :**

**ਪਦ ਅਰਥ : ਪਤੀਣੀਆਂ**—ਪਤਲੀਆਂ (ਕਮਜ਼ੋਰ) ਹੋ ਗਈਆਂ ਹਨ। **ਰੀਣੇ**—ਖਾਲੀ, ਬੋਲੇ। **ਸਾਖ**—ਟਹਿਣੀ, ਸਰੀਰ। **ਪਕੰਦੀ ਆਈਆ**—ਪੱਕ ਗਈ ਹੈ। **ਵੰਨ**—ਰੰਗ।

**ਅਰਥ** : ਹੇ ਫਰੀਦ! (ਉਮਰ ਵਧ ਜਾਣ ਕਾਰਨ ਜਾਂ ਬੁਢੇਪੇ ਦਾ ਅਸਰ ਇਹ ਹੋਇਆ ਹੈ ਕਿ) ਅੱਖਾਂ ਜਗਤ ਦੇ ਤਮਾਸ਼ੇ ਵੇਖ-ਵੇਖ ਕੇ ਕਮਜ਼ੋਰ ਹੋ ਗਈਆਂ ਹਨ। (ਜਗਤ ਦੇ ਰੰਗ ਤਮਾਸ਼ੇ ਤਾਂ ਉਸੇ ਤਰ੍ਹਾਂ ਮੌਜੂਦ ਹਨ, ਪਰ ਅੱਖਾਂ ਵਿਚ ਵੇਖਣ ਦੀ ਸੱਤਿਆ ਨਹੀਂ ਰਹੀ), ਕੰਨ (ਦੁਨੀਆਂ ਦੇ ਰਾਗ ਰੰਗ) ਸੁਣ ਕੇ ਬੋਲੇ ਹੋ ਗਏ ਹਨ। (ਨਿਰਾ ਅੱਖਾਂ ਤੇ ਕੰਨ ਹੀ ਨਹੀਂ ਸਾਰਾ) ਸਰੀਰ ਹੀ ਬਿਰਧ ਹੋ ਗਿਆ ਹੈ ਇਸ ਨੇ ਹੋਰ ਹੀ ਰੰਗ ਬਣਾ ਲਿਆ ਹੈ (ਹੁਣ ਭੋਗ ਭੋਗਣ ਜੋਗਾ ਨਹੀਂ ਰਿਹਾ, ਤੇ ਇਸ ਹੌਕੇ ਦਾ ਕੋਈ ਇਲਾਜ ਨਹੀਂ ਹੈ)।

**ਭਾਵ ਅਰਥ** : ਸੇਵਾ, ਸਿਮਰਨ ਜਾਂ ਧਰਮ ਦੇ ਮਾਰਗ ਤੇ ਚੱਲਣ ਦੀ ਕੋਈ ਖਾਸ ਉਮਰ ਨਹੀਂ। ਜਦੋਂ ਵੀ ਸੋਝੀ ਹੋ ਜਾਵੇ, ਉਸ ਸਮੇਂ ਇਸ ਮਾਰਗ ਤੇ ਤੁਰ ਪੈਣਾ ਚਾਹੀਦਾ ਹੈ, ਢਿੱਲ ਨਹੀਂ ਕਰਨੀ ਚਾਹੀਦੀ।

**ਸਵਾਲ : ਨਾਮ ਸਿਮਰਨ ਦੇ ਵੱਖ-ਵੱਖ ਪੱਖ ਕਿਹੜੇ ਹਨ ?**

*—ਸੁਰਜੀਤ ਸਿੰਘ, ਪੀਤਮਪੁਰਾ, ਦਿੱਲੀ*

**ਜਵਾਬ** : ਨਾਮ ਸਿਮਰਨ ਦੇ ਤਰਤੀਬਵਾਰ ਪੱਖ ਹੇਠ ਲਿਖੇ ਅਨੁਸਾਰ ਹਨ :

**(ੳ) ਉਚਰਨਾ ਜਾਂ ਸੁਣਨਾ** : ਪਰਮਾਤਮਾ ਦੇ ਗੁਣਾਂ ਨੂੰ ਉਚਾਰਨਾ, ਗਾਉਣਾ ਜਾਂ ਸੁਣਨਾ।

**(ਅ) ਧਿਆਨ** : ਪ੍ਰਭੂ ਦੇ ਨਾਮ ਅਥਵਾ ਗੁਣਾਂ ਵਿਚ (ਜੋ ਗੁਰਬਾਣੀ ਵਿਚ ਥਾਂ-ਥਾਂ ਬਿਆਨ ਕੀਤੇ ਗਏ ਹਨ) ਸੁਰਤ ਜੋੜਨਾ।

**(ੲ) ਵਿਚਾਰ** : ਧਿਆਨ ਜੋੜ ਕੇ, ਪ੍ਰਭੂ ਦੇ ਗੁਣਾਂ ਦਾ ਚਿੰਤਨ ਜਾਂ ਵਿਚਾਰ ਕਰਨੀ।

**(ਸ) ਗਿਆਨ** : ਵਿਚਾਰਾਂ ਦੀ ਗਹਿਰਾਈ ਨਾਲ ਤੱਤ-ਗਿਆਨ ਪੈਦਾ ਹੋਵੇਗਾ ਅਥਵਾ ਅਸਲੀਅਤ ਦੀ ਸੋਝੀ ਹੋਵੇਗੀ।

**(ਹ) ਵਿਸਮਾਦ** : ਐਸਾ ਨਿਰਮਲ ਗਿਆਨ ਸਿਮਰਨ ਵਿਚ ਲੱਗੇ ਮਨੁੱਖ ਦੇ ਮਨ ਵਿਚ ਅਸਚਰਜਤਾ ਦੀ ਦਸ਼ਾ ਪੈਦਾ ਕਰੇਗਾ।

**(ਕ) ਪਿਆਰ** : ਵਿਸਮਾਦੀ ਦਸ਼ਾ ਪ੍ਰਭੂ ਪਿਆਰ ਨੂੰ ਜਨਮ ਦੇਵੇਗੀ ਜਾਂ ਪਹਿਲੋਂ ਉਪਜੇ ਪਿਆਰ ਨੂੰ ਹੋਰ ਪਰਪੱਕ ਕਰੇਗੀ।

**(ਖ) ਲਿਵ** : ਉਪਰੋਕਤ ਸਾਧਨ ਕਦੇ ਨਾ ਟੁੱਟਣ ਵਾਲੀ ਲਿਵ ਪੈਦਾ ਕਰਦੇ ਹਨ। ਇਸ ਲਿਵ ਤੋਂ ਹੀ ਪ੍ਰਭੂ-ਪਿਆਰ ਦਾ ਰਸ (ਨਾਮ-ਰਸ) ਪੈਦਾ ਹੁੰਦਾ ਹੈ। ਇਸ ਲਿਵ ਵਾਲੀ ਅਵਸਥਾ ਵਿਚ ਸੁਰਤ ਅੰਦਰ ਪ੍ਰਭੂ ਦਾ ਮਿਲਾਪ (ਅਨੁਭਵਤਾ) ਮਨੁੱਖੀ ਘਾਲਨਾ ਦਾ ਸਿਖਰ ਹੈ। ਇਹ '**ਗੁਣ ਕਹਿ ਗੁਣੀ ਸਮਾਵਣਿਆ**' ਵਾਲੀ ਅਵਸਥਾ ਹੈ।

**ਸਵਾਲ : 'ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ' ਦਾ ਕੀ ਅਰਥ-ਭਾਵ ਹੈ ?**

*—ਮਨਪ੍ਰੀਤ ਸਿੰਘ, ਯੂ. ਐਸ. ਏ.*

**ਜਵਾਬ** : ਜਦੋਂ ਮਨੁੱਖੀ ਸੁਰਤ ਸਰੀਰਕ ਹੋਂਦ ਤੋਂ ਉੱਪਰ ਉੱਠ ਕੇ ਵਿਸ਼ਵ-ਸੁਰਤੀ ਦੇ ਸਾਗਰ (ਪ੍ਰਭੂ) ਦੀਆਂ ਲਹਿਰਾਂ ਅੰਦਰ ਤਾਰੀਆਂ ਲਾਉਂਦੀ ਹੈ, ਉਸ ਅਵਸਥਾ ਵਿਚ ਸੁਰਤ ਅਟੱਲ ਤੇ ਸਦੀਵੀ ਪ੍ਰਕਾਸ਼ ਵਾਹਿਗੁਰੂ ਨਾਲ ਅਭੇਦ ਹੋ ਕੇ ਵਾਹਿਗੁਰੂ ਦਾ ਰੂਪ (ਸੰਪੂਰਨ) ਹੋ ਜਾਂਦੀ ਹੈ। ਇਸ ਅਵਸਥਾ ਵਿਚ ਜੀਵ ਦੀ ਸੁਰਤ (ਸੰਸਾਰ ਦੇ) ਬਾਹਰਮੁਖੀ ਪਸਾਰੇ ਤੋਂ ਪ੍ਰਭਾਵਿਤ ਨਹੀਂ ਹੁੰਦੀ।

**ਸਵਾਲ : ਕਿਹੋ ਜਿਹੀਆਂ ਧਾਰਮਿਕ ਫਿਲਮਾਂ ਧਰਮ-ਪ੍ਰਚਾਰ ਅਤੇ ਸਿੱਖੀ ਦੇ ਪਸਾਰ ਵਿਚ ਸਹਾਈ ਹੋ ਸਕਦੀਆਂ ਹਨ ?**

**ਜਵਾਬ** : ਉਹੋ ਫ਼ਿਲਮਾਂ ਹੀ ਧਰਮ-ਪ੍ਰਚਾਰ ਵਿਚ ਸਹਾਈ ਹੋ ਸਕਦੀਆਂ ਹਨ ਜਿਨ੍ਹਾਂ ਫ਼ਿਲਮਾਂ ਨੂੰ ਤਿਆਰ ਕਰਨ ਵਾਲਾ ਅਮਲਾ ਸਿੱਖ ਵਿਚਾਰਧਾਰਾ, ਗੁਰਬਾਣੀ, ਸਿੱਖ ਇਤਿਹਾਸ ਅਤੇ ਸਭਿਆਚਾਰ ਤੋਂ ਪੂਰੀ ਤਰ੍ਹਾਂ ਵਾਕਿਫ਼ ਹੋਵੇਗਾ। ਦੂਜੀ ਗੱਲ ਇਹ ਕਿ ਅਜਿਹੀਆਂ ਫ਼ਿਲਮਾਂ ਸਿੱਖ ਪੰਥ ਦੀ ਕੇਂਦਰੀ ਜਥੇਬੰਦੀ ਅਤੇ ਸਿੱਖ ਵਿਦਵਾਨਾਂ ਦੀ ਦੇਖ-ਰੇਖ ਥੱਲੇ ਤਿਆਰ ਅਤੇ ਪ੍ਰਦਰਸ਼ਿਤ ਕੀਤੀਆਂ ਜਾਣੀਆਂ ਚਾਹੀਦੀਆਂ ਹਨ।

**ਸਵਾਲ : ਕਿਹਾ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਅਕਾਲੀ ਫੂਲਾ ਸਿੰਘ ਜੀ ਡੋਗਰਿਆਂ ਤੋਂ ਨਫ਼ਰਤ ਕਰਦੇ ਸਨ। ਉਹ ਇੰਝ ਕਿਉਂ ਕਰਦੇ ਸਨ ?**

*—ਹਰਮਨਜੀਤ ਸਿੰਘ, ਪਟਿਆਲਾ*

**ਜਵਾਬ** : ਅਕਾਲੀ ਫੂਲਾ ਸਿੰਘ ਜੀ ਡੋਗਰਿਆਂ ਤੋਂ ਇਸ ਲਈ ਨਫ਼ਰਤ ਕਰਦੇ ਸਨ, ਕਿਉਂਕਿ ਡੋਗਰਿਆਂ ਦਾ ਸਿੱਖ-ਰਾਜ ਅਤੇ ਸਿੱਖ-ਪੰਥ ਦੀ ਚੜ੍ਹਦੀ ਕਲਾ ਨਾਲ ਕੋਈ ਵਾਸਤਾ ਨਹੀਂ ਸੀ। ਉਹਨਾਂ ਦਾ ਆਸ਼ਾ ਕੇਵਲ ਆਪਣੇ ਤੇ ਆਪਣੇ ਰਿਸ਼ਤੇਦਾਰਾਂ ਲਈ ਅਹੁਦੇ (ਪਦਵੀਆਂ) ਤੇ ਧਨ ਪਦਾਰਥ ਹਾਸਿਲ ਕਰਨਾ ਸੀ। ਆਪਣੇ ਇਸ ਮਨੋਰਥ ਦੀ ਪ੍ਰਾਪਤੀ ਲਈ ਉਹ ਚਾਲਾਂ ਚਲਦੇ ਰਹਿੰਦੇ ਸਨ। ਮਹਾਰਾਜੇ ਅਤੇ ਉਸਦੇ ਪੁੱਤਰਾਂ ਵਿਚਕਾਰ ਫੁੱਟ ਦੇ ਬੀਜ ਬੀਜਦੇ ਸਨ। ਸਿੱਖ ਰਾਜ ਲਈ ਤਨ-ਮਨ ਵਾਲੇ ਸਰਦਾਰਾਂ ਅਤੇ ਸਰਦਾਰ ਹਰੀ ਸਿੰਘ ਵਰਗੇ ਜਰਨੈਲਾਂ ਨੂੰ ਮਹਾਰਾਜੇ ਤੋਂ ਦੂਰ ਰੱਖਣ ਦੇ ਯਤਨ ਕਰਦੇ ਰਹਿੰਦੇ ਸਨ।

**ਸਵਾਲ : ਅੰਮ੍ਰਿਤ ਛਕਾਉਣ ਵੇਲੇ ਪੰਜ ਪਿਆਰਿਆਂ ਵਿਚੋਂ ਸਿੱਖਿਆ ਦੇਣ ਵਾਲਾ ਇਕ ਪਿਆਰਾ ਕਹਿੰਦਾ ਹੈ ਕਿ 'ਸਤਿਗੁਰ ਕੈ ਜਨਮੈ ਗਵਨੁ ਮਿਟਾਇਆ॥' ਇਸਦਾ ਕੀ ਮਤਲਬ ਹੈ ?**

*—ਰਾਮ ਸਰੂਪ ਸਿੰਘ, ਬਰੇਲੀ*

**ਜਵਾਬ** : ਗੁਰਮਤਿ ਦ੍ਰਿੜ੍ਹ ਕਰਾਉਣ ਵਾਲੇ 'ਪਿਆਰੇ' ਦਾ 'ਸਤਿਗੁਰ ਕੈ ਜਨਮੈ ਗਵਨੁ ਮਿਟਾਇਆ॥' ਵਾਲੀ ਗੁਰਬਾਣੀ ਦੀ ਤੁਕ ਕਹਿਣ ਦਾ ਇਹ ਭਾਵ ਹੁੰਦਾ ਹੈ ਕਿ ਅੰਮ੍ਰਿਤ ਛਕਣ ਵਾਲਿਆਂ ਨੇ ਸੱਚੇ ਪਿਤਾ ਸਤਿਗੁਰੂ ਜੀ ਨੂੰ ਆਤਮ-ਸਮਰਪਣ ਕਰ ਕੇ ਉਸ ਦੇ ਘਰ ਵਿਚ ਜਨਮ ਲਿਆ

*(ਬਾਕੀ ਪੰਨਾ 30 'ਤੇ)*

# ਪਾਠਕ ਲਿਖਦੇ ਹਨ

## 'ਸੂਰਮੇ ਸਿੰਘਾਂ' ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕਰਨ ਵਿਚ ਮਦਦ ਲਈ ਸਿੱਖ ਪੰਥ ਨੂੰ ਅਪੀਲ

ਇਹ ਲਿਖਦਿਆਂ ਦਾਸ ਬੜੀ ਸ਼ਰਮ ਮਹਿਸੂਸ ਕਰ ਰਿਹਾ ਹੈ ਕਿ ਇਕ ਗੜਵਾਲੀ ਜਿਸਨੇ ਸਿੰਘ ਸਜਣ ਤੋਂ ਪਹਿਲਾਂ ਇਸਲਾਮ ਦੀ ਸੱਤ ਸਾਲ, ਇਸਾਈ ਧਰਮ ਅਤੇ ਜੈਨ ਧਰਮ ਦਾ ਦੋ-ਦੋ ਸਾਲ ਅਧਿਐਨ ਕੀਤਾ ਪਰ ਅਖੀਰ ਸਿੰਘ ਸਜ ਗਏ ਅਤੇ ਬੜੇ ਖੁਸ਼ ਸਨ ਕਿ ਮੈਂ ਕਈ ਮਣ ਵਜ਼ਨ ਦੇ ਕਰਮਕਾਂਡਾਂ ਦੀ ਪੰਡ ਦਰਬਾਰ ਸਾਹਿਬ ਲਾਹ ਆਇਆ ਹਾਂ। ਇਸ ਸ਼ਖ਼ਸ ਨੇ ਅੱਖਾਂ ਤੋਂ ਹੀਣ "ਸੂਰਮੇ ਸਿੰਘਾਂ ਲਈ ਬਰੈਲ ਲਈ ਪੰਜਾਬੀ ਦੇ ਅੱਖਰ ਬਣਾਉਣ ਉਪਰੰਤ ਵੱਖ ਵੱਖ ਬਾਣੀਆਂ ਦੀਆਂ ਸੈਂਕੜੇ ਪੁਸਤਕਾਂ ਛਾਪੀਆਂ ਹਨ। ਅੱਗੋਂ ਵੀ ਲਗਭਗ 75 ਸਾਲ ਦੀ ਉਮਰ ਦੇ ਬਾਵਜੂਦ ਇਹ ਹਾਲੀ ਵੀ ਆਪਣੇ ਮਿਸ਼ਨ ਨੂੰ ਪੂਰਾ ਕਰਨ ਲਈ ਵਚਨਬੱਧ ਹਨ। ਇਸ ਵਰਗ ਲਈ ਸ਼ਾਰਟਹੈਂਡ ਈਜਾਦ ਕਰਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਇਕ ਜਿਲਦ ਵਿਚ ਤਿਆਰ ਕਰਨਾ ਮੁੱਖ ਟੀਚਾ ਹੈ। ਭਾਰਤ ਦੇ ਰਾਸ਼ਟਰਪਤੀ ਤੋਂ 'ਪਦਮ ਸ੍ਰੀ' ਅਤੇ 'ਪਦਮ ਭੂਸ਼ਣ' ਤੋਂ ਸਨਮਾਨਿਤ ਅਤੇ ਕਈ ਸੰਸਥਾਵਾਂ ਤੋਂ ਵੀ ਸਨਮਾਨਿਤ ਇਹ ਸ਼ਖ਼ਸ ਕਈ ਥਾਵਾਂ ਤੇ ਅਪੀਲ ਕਰ ਚੁੱਕਾ ਹੈ ਕਿ ਕੰਪਿਊਟਰ ਯੁੱਗ ਹੈ ਅਤੇ ਮੈਨੂੰ ਵੀ ਇਸ ਕੰਮ ਲਈ ਨਵੀਂ ਕੰਪਿਊਟਰਾਈਜ਼ ਮਸ਼ੀਨ ਦੀ ਲੋੜ ਹੈ ਤਾਂ ਜੋ ਰਹਿੰਦੇ ਕੰਮ ਪੂਰੇ ਕਰ ਸਕਾਂ। ਪਰ ਅਫਸੋਸ ਹੈ ਕਿ ਇਕ ਸ਼ਖਸ ਜੋ ਬੜੇ ਸ਼ੌਕ ਨਾਲ ਸਿੰਘ ਸਜਿਆ ਅਤੇ ਉਸ ਵਰਗ ਦੀ ਸੇਵਾ ਦਾ ਬੀੜਾ ਚੁੱਕਿਆ ਜਿਨ੍ਹਾਂ ਬਾਰੇ ਕਿਸੇ ਨੇ ਨਹੀਂ ਸੋਚਿਆ, ਇਸ ਵਿਸ਼ੇ ਤੇ ਕੰਮ ਲਗਾਤਾਰ ਜਾਰੀ ਰੱਖਣ ਲਈ ਵਚਨਬੱਧ ਹੈ, ਪਰ ਇਸ ਦੀ ਮਦਦ ਕਰਨ ਲਈ ਕੋਈ ਤਿਆਰ ਨਹੀਂ। ਸ਼੍ਰੋਮਣੀ ਕਮੇਟੀ ਵਲੋਂ ਕੇਵਲ 1500/-ਰੁਪਏ ਮਹੀਨਾ ਮਦਦ ਜ਼ਰੂਰ ਮਿਲ ਰਹੀ ਹੈ ਜਿਸ ਨਾਲ ਕੇਵਲ ਚਾਹ ਨਾਸ਼ਤਾ ਹੀ ਪੂਰਾ ਹੁੰਦਾ ਹੈ।

ਅੱਜ ਦੇਖਣ ਵਿਚ ਆਉਂਦਾ ਹੈ ਕਿ ਸਿੱਖ ਕੌਮ ਕੇਵਲ ਦੋ ਕੰਮਾਂ ਵਿਚ ਤਨ ਮਨ ਧਨ ਨਾਲ ਲੱਗੀ ਹੋਈ ਹੈ। ਇਕ ਕੀਰਤਨ ਦਰਬਾਰ ਕਰਾਉਣੇ ਅਤੇ ਦੂਸਰਾ ਇਹ ਪੱਕਾ ਨਿਸ਼ਚਾ ਕਰ ਲਿਆ ਹੈ ਕਿ ਰਾਜਸਥਾਨ ਦਾ ਸਾਰਾ ਪੱਥਰ ਕੋਠੀਆਂ ਅਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਕੇ ਖ਼ਤਮ ਕਰ ਦੇਣਾ ਹੈ।

ਕੌਮ ਨੂੰ, ਆਗੂਆਂ ਨੂੰ, ਸਭਾ ਸੁਸਾਇਟੀਆਂ ਨੂੰ ਇਸ ਵਿਸ਼ੇ ਦੀ ਗਹਿਰਾਈ ਨਾਲ ਸੋਚ ਵਿਚਾਰ ਕਰਨ ਦੀ ਲੋੜ ਹੈ। ਉਕਤ ਸ਼ਖਸੀਅਤ ਲੋੜਵੰਦ ਹੈ ਉਹ ਵੀ ਕੌਮ ਦੀ ਬਿਹਤਰੀ ਲਈ ਪਰ ਕੋਈ ਅਪੀਲ ਸੁਣਨ ਲਈ ਤਿਆਰ ਨਹੀਂ, ਮਦਦ ਕਰਨੀ ਤਾਂ ਦੂਰ ਦੀ ਗੱਲ ਹੈ। ਜੇਕਰ ਇਸ ਸ਼ਖਸ ਦੇ ਮਿਸ਼ਨ ਨੂੰ ਸਿਰੇ ਨਾ ਚੜ੍ਹਾਇਆ ਜਾ ਸਕਿਆ ਤਾਂ ਆਉਣ ਵਾਲੇ ਸਮੇਂ ਵਿਚ ਅੱਖਾਂ ਤੋਂ ਹੀਣ ਸਿੰਘ ਇਸ ਲਾਭ ਤੋਂ ਵਾਂਝੇ ਰਹਿ ਗਏ ਤਾਂ ਉਸਦੇ ਗੁਨਹਗਾਰ ਅਸੀਂ ਹੋਵਾਂਗੇ।

ਇਸ ਕੰਮ ਵਿਚ ਮਿਲਵਰਤਣ ਦੇਣ ਲਈ ਸੰਪਰਕ ਕਰੋ :

**ਡਾ: ਕੁੰਵਰ ਸਿੰਘ ਨੇਗੀ, ਮਹਾਰਾਜਾ ਰਣਜੀਤ ਸਿੰਘ ਨੈਸ਼ਨਲ ਬਰੈਲ ਪ੍ਰੈੱਸ ਸੁਸਾਇਟੀ, ਗਲੀ ਨੰਬਰ 1, ਡੀ-10, ਸ਼ਾਸਤਰੀ ਨਗਰ, ਪੋਸਟ ਆਫ਼ਿਸ ਨਹਿਰੂ ਗ੍ਰਾਮ, ਦੇਹਰਾਦੂਨ (ਉਤਰਾਂਚਲ)— 248001. ਫੋਨ 0135-2665764**

*ਜਸਬੀਰ ਸਿੰਘ, ਮੁੱਖ ਸੇਵਾਦਾਰ*

## ਮਿਠਾਈ ਆਦਿ ਵਸਤਾਂ ਦੀ ਭੇਟਾ ਤੋਂ ਗੁਰੇਜ਼ ਕਰਨ ਦੀ ਲੋੜ

ਗੁਰਪੁਰਬ ਅਤੇ ਹੋਰ ਦਿਨ ਤਿਉਹਾਰਾਂ ਦੇ ਮੌਕੇ ਸਿੱਖ ਸੰਗਤਾਂ ਅਕਸਰ ਗੁਰਦੁਆਰਿਆਂ ਵਿਖੇ ਦੁਕਾਨਾਂ ਦੀਆਂ ਬਣੀਆਂ ਹੋਈਆਂ ਮਿਠਾਈਆਂ ਭੇਟ ਕਰਦੀਆਂ ਹਨ। ਇਹ ਮਿਠਾਈਆਂ ਆਮ ਤੌਰ ਤੇ ਬੜੇ ਹੀ ਅਣਸੁਖਾਵੇਂ ਮਾਹੌਲ ਵਿਚ ਸਫਾਈ ਦਾ ਧਿਆਨ ਨਾ ਰੱਖਣ ਵਾਲੇ ਕਾਰੀਗਰਾਂ ਦੁਆਰਾ ਤਿਆਰ ਕੀਤੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਮਿਠਾਈਆਂ ਨੂੰ ਕਿਸੇ ਵੀ ਸੂਰਤ ਵਿਚ 'ਸ਼ੁੱਧ ਜਾਂ ਪਵਿੱਤਰ' ਨਹੀਂ ਕਿਹਾ ਜਾ ਸਕਦਾ। ਇਨ੍ਹਾਂ ਨੂੰ ਤਿਆਰ ਕਰਨ ਵਿਚ ਕਿਸੇ ਵੀ ਤਰ੍ਹਾਂ ਦੀ ਸੁੱਚਮ ਨਹੀਂ ਵਰਤੀ ਜਾਂਦੀ। ਇਸ ਲਈ ਸੰਗਤਾਂ ਵਲੋਂ ਮਿਠਾਈਆਂ ਦੀ ਥਾਂ ਤੇ ਗੋਲਕ ਵਿਚ ਪੈਸੇ ਜਾਂ ਦਾਲਾਂ, ਚਾਵਲ, ਆਟਾ, ਚੀਨੀ ਆਦਿ ਪਦਾਰਥ ਭੇਟਾ ਕੀਤੇ ਜਾ ਸਕਦੇ ਹਨ, ਜਿਨ੍ਹਾਂ ਦੇ ਨਾਲ ਸੰਗਤਾਂ ਲਈ ਲੰਗਰ ਤਿਆਰ ਕੀਤਾ ਜਾ ਸਕੇ। ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ ਵੀ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਮਰਯਾਦਾ ਨੂੰ ਵੇਖਦੇ ਹੋਏ ਸੰਗਤਾਂ ਨੂੰ ਕੇਵਲ 'ਕੜਾਹ ਪ੍ਰਸ਼ਾਦ' ਹੀ ਵਰਤਾਇਆ ਜਾਵੇ, ਹੋਰ ਕੋਈ ਪਦਾਰਥ ਨਹੀਂ।

*—ਸੁਖਦੇਵ ਸਿੰਘ ਡਾਕਟਰ, ਮੋਹਾਲੀ*

## ਟੀ. ਵੀ. ਅਤੇ ਮੀਡੀਆ ਦਾ ਦੂਰ-ਪ੍ਰਭਾਵ

ਪਿਛਲੇ ਮਹੀਨੇ ਮਿਸ਼ਨਰੀ ਵੀਰਾਂ ਨੂੰ ਇਕ ਸਕੂਲ ਵਿਚ ਜਾਣ ਦਾ ਮੌਕਾ ਮਿਲਿਆ। ਮਿਸ਼ਨਰੀ ਵੀਰਾਂ ਨੇ ਬੱਚਿਆਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਾਇਆ। ਭਾਈ ਬਲਦੇਵ ਸਿੰਘ ਜੀ ਨੇ ਲੈਕਚਰ ਕਰਦਿਆਂ ਹੋਇਆਂ ਬੱਚਿਆਂ ਨੂੰ ਪੁਛਿਆ

ਕਿ ਕੋਈ ਇਕ ਹੀ ਬੱਚਾ ਦੱਸ ਦੇਵੇ ਕਿ ਪੰਜ ਪਿਆਰਿਆਂ ਦੇ ਕੀ ਨਾਮ ਹਨ ਤਾਂ ਸਾਰਿਆਂ ਨੇ ਸਿਰ ਨੀਵੇਂ ਕਰ ਲਏ। ਪਰ ਜਦੋਂ ਟੀ. ਵੀ. ਤੇ ਆ ਰਹੇ ਸੀਰੀਅਲ 'ਮੇਹਰ' ਵਿਚ ਮੇਹਰ ਦੀ ਹਮਸ਼ਕਲ ਬਾਰੇ ਪੁੱਛਿਆ ਤਾਂ ਸਾਰਿਆਂ ਨੇ ਇਕ ਹੀ ਆਵਾਜ਼ ਵਿਚ ਉੱਤਰ ਦਿੱਤਾ, 'ਸ਼ਬਾਨਾ'। ਇਹ ਸਾਰਾ ਵੇਖ ਸੁਣ ਕੇ ਮਨ ਨੂੰ ਬਹੁਤ ਦੁੱਖ ਹੋਇਆ ਤੇ ਮੈਂ ਲਾਗੇ ਬੈਠਾ ਸੋਚਾਂ ਵਿਚ ਪੈ ਗਿਆ ਕਿ ਇਸ ਮੀਡੀਆ ਨੇ, ਇਸ ਟੀ. ਵੀ. ਨੇ ਸਾਨੂੰ ਆਪਣੇ ਸਿੱਖੀ ਵਿਰਸੇ ਤੋਂ ਕਿਤਨਾ ਦੂਰ ਕਰ ਦਿੱਤਾ ਹੈ। ਜੇਕਰ ਇਨ੍ਹਾਂ ਬੱਚਿਆਂ ਨੂੰ ਹੁਣ ਤੋਂ ਜਾਗ੍ਰਿਤ ਨਾ ਕੀਤਾ ਗਿਆ ਤਾਂ ਆਉਣ ਵਾਲੇ ਭਵਿੱਖ ਦਾ ਤਾਂ ਰੱਬ ਹੀ ਰਾਖਾ ਹੈ। ਲੋੜ ਹੈ ਅੱਜ ਬੱਚਿਆਂ ਨੂੰ ਗੁਰਬਾਣੀ, ਗੁਰ-ਇਤਿਹਾਸ ਦੀ ਸਹੀ ਜਾਣਕਾਰੀ ਦਿੱਤੀ ਜਾਵੇ ਤਾਂ ਜੋ ਆਉਣ ਵਾਲੇ ਖ਼ਤਰਨਾਕ ਸਮੇਂ ਤੋਂ ਬਚ ਕੇ 'ਸ਼ਬਾਨਾ' ਦੇ ਨਾਮ ਵਾਂਗ ਬੱਚੇ ਉਨ੍ਹਾਂ ਸਿੰਘਾਂ ਸਿੰਘਣੀਆਂ ਦੀਆਂ ਕੁਰਬਾਨੀਆਂ ਨੂੰ, ਉਨ੍ਹਾਂ ਦੇ ਨਾਵਾਂ ਨੂੰ ਯਾਦ ਰੱਖਣ ਜਿਨ੍ਹਾਂ ਨੇ ਸਿੱਖੀ ਦੇ ਬੂਟੇ ਨੂੰ ਕਾਇਮ ਰੱਖਣ ਲਈ ਸਿੱਖ ਇਤਿਹਾਸ ਵਿਚ ਇਕ ਅਹਿਮ ਰੋਲ ਨਿਭਾਇਆ ਹੈ।

*—ਸੁਰਜੀਤ ਸਿੰਘ, ਸੈਂਸਰਾ (ਅੰਮ੍ਰਿਤਸਰ)*

**ਸਮਝਾਉਣ ਵਾਲਿਆਂ ਦਾ ਹਾਲ**

31 ਅਗਸਤ 2005 ਨੂੰ ਸ਼ਾਮ ਰਹਰਾਸਿ ਸਾਹਿਬ ਦੇ ਸਮੇਂ ਤੋਂ ਪਹਿਲਾਂ ਗ੍ਰੰਥੀ ਸਿੰਘ ਜੀ ਗੁਰਦੁਆਰਾ ਸਾਹਿਬ ਦੇ ਲਾਊਡ ਸਪੀਕਰ ਰਾਹੀਂ ਬੋਲ ਰਹੇ ਸਨ ਕਿ ਕੱਲ੍ਹ 1 ਸਤੰਬਰ ਨੂੰ ਫਲਾਣੇ ਬਾਬਾ ਜੀ ਦੀ ਫਲਾਣੀ ਜਗ੍ਹਾ ਤੇ ਬਰਸੀ ਬੜੀ ਧੂਮ-ਧਾਮ ਨਾਲ ਮਨਾਈ ਜਾਣੀ ਹੈ ਅਤੇ ਫਲਾਣੇ-ਫਲਾਣੇ ਸਿੰਘਾਂ ਦੀਆਂ ਟਰੈਕਟਰ ਟਰਾਲੀਆਂ ਸਵੇਰੇ 8 ਵਜੇ ਨਹਿਰ ਦੇ ਪੁਲ ਤੋਂ ਚੱਲਣਗੀਆਂ। ਸੰਗਤਾਂ ਨੂੰ ਬੇਨਤੀ ਹੈ ਕਿ ਸਮੇਂ ਸਿਰ ਆਪਣੇ ਕੰਮ-ਧੰਦੇ ਸਮੇਟ ਕੇ ਬਾਬਾ ਜੀ ਦੀ ਬਰਸੀ ਵਿਚ ਪਰਿਵਾਰ ਸਮੇਤ ਹਾਜ਼ਰੀਆਂ ਭਰੋ ਅਤੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰੋ।' ਗ੍ਰੰਥੀ ਜੀ ਦੀ ਇਹ ਬੇਨਤੀ ਸੁਣ ਕੇ ਮਨ ਨੂੰ ਬਹੁਤ ਦੁੱਖ ਹੋਇਆ ਕਿ ਜਿਸ ਸ਼ਬਦ ਗੁਰੂ ਦੇ ਲੜ ਦਸਮੇਸ਼ ਪਾਤਸ਼ਾਹ ਨੇ ਲਾਇਆ ਹੈ, ਜਿਸ ਸਮਰੱਥ ਗੁਰੂ ਦੇ 400 ਸਾਲਾ ਪ੍ਰਕਾਸ਼ ਦਿਹਾੜੇ ਨੂੰ ਗੁਰੂ ਕੇ ਸਿੱਖਾਂ ਵਲੋਂ ਸੰਸਾਰ ਭਰ ਵਿਚ ਬੜੀ ਸ਼ਰਧਾ ਅਤੇ ਧੂਮ-ਧਾਮ ਨਾਲ ਮਨਾਇਆ ਗਿਆ ਸੀ ਉਸ ਪਵਿੱਤਰ ਦਿਹਾੜੇ ਨੂੰ ਇਕ ਸਾਲ ਵਿਚ ਹੀ ਭੁਲਾ ਦਿੱਤਾ ਗਿਆ ਹੈ।

ਆਪਣੇ ਆਪ ਨੂੰ 'ਗੁਰੂ ਸਾਹਿਬ ਦੇ ਵਜ਼ੀਰ' ਅਖਵਾਉਣ ਵਾਲੇ ਗ੍ਰੰਥੀ ਸਿੰਘ ਜੀ ਨੇ 1 ਸਤੰਬਰ ਨੂੰ ਅੰਮ੍ਰਿਤ ਵੇਲੇ ਨਿਤਨੇਮ ਦੀ ਸਮਾਪਤੀ ਉਪਰੰਤ ਇਕ ਸ਼ਬਦ ਵੀ ਗੁਰੂ ਸਾਹਿਬਾਂ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਨਹੀਂ ਕਿਹਾ, ਕਿਉਂਕਿ ਉਹਨਾਂ ਨੂੰ ਪਤਾ ਹੀ ਨਹੀਂ ਸੀ ਕਿ ਅੱਜ ਗੁਰੂ ਸਾਹਿਬਾਂ ਦਾ ਪਹਿਲਾ ਪ੍ਰਕਾਸ਼ ਪੁਰਬ ਹੈ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਗੁਰੂ-ਸ਼ਬਦ ਤੋਂ ਟੁੱਟੇ ਹੋਏ ਇਕ ਸਾਧਾਰਨ ਵਿਅਕਤੀ ਨੂੰ ਕਿਵੇਂ ਪਤਾ ਹੋ ਸਕਦਾ ਹੈ ਪਰ ਗੁਰੂ ਘਰ ਦੇ ਗ੍ਰੰਥੀ ਸਿੰਘ ਨੇ ਅਰਦਾਸ ਉਪਰੰਤ ਬਾਬਾ ਜੀ ਦੀ ਬਰਸੀ ਦੀ ਅਨਾਊਂਸਮੈਂਟ ਫਿਰ ਦੁਬਾਰਾ ਕਰ ਦਿੱਤੀ ਅਤੇ ਇਹ ਸੋਚਣ ਤੇ ਮਜਬੂਰ ਕਰ ਦਿੱਤਾ ਕਿ ਇਤਨੀ ਜਲਦੀ ਗੁਰੂ ਘਰ ਦੇ ਗ੍ਰੰਥੀ ਸਾਹਿਬ ਗੁਰੂ ਪਾਤਸ਼ਾਹ ਦੇ ਪ੍ਰਕਾਸ਼ ਪੁਰਬ ਨੂੰ ਭੁੱਲ ਜਾਣਗੇ। ਅੱਜ ਬਹੁਤੇ ਸਿੱਖ ਅਖਵਾਉਣ ਵਾਲੇ ਸ਼ਬਦ-ਗੁਰੂ ਨਾਲੋਂ ਟੁੱਟ ਕੇ ਦੇਹਧਾਰੀ ਬਾਬਿਆਂ ਦੇ ਜਲੇਬੀ-ਲੰਗਰ ਵਿਚ ਫਸ ਕੇ ਮੁਕਤੀ ਦੀ ਆਸ ਲਾਈ ਬੈਠੇ ਆਪਣਾ ਮਾਨਸਿਕ ਤੇ ਆਰਥਿਕ ਸ਼ੋਸ਼ਣ ਕਰਵਾ ਰਹੇ ਹਨ।

**ਖਸਮੁ ਛੋਡਿ ਦੂਜੈ ਲਗੇ**
**ਡੁਬੇ ਸੇ ਵਣਜਾਰਿਆ॥** *(੪੭੦)*

ਗੁਰੂ ਚਰਨਾਂ ਵਿਚ ਅਰਦਾਸ ਹੈ ਕਿ ਇਹਨਾਂ ਭੁੱਲਿਆਂ ਹੋਇਆਂ ਨੂੰ ਗੁਰਮਤਿ ਦੀ ਸੋਝੀ ਬਖ਼ਸ਼ ਕੇ ਧਰਮ ਦੇ ਸਹੀ ਪ੍ਰਚਾਰਕ ਬਣਾਉਣ।

*—ਸੁਰਜੀਤ ਸਿੰਘ, ਪਿੰਡ ਕੰਦੋਵਾਲੀ,*
*ਜ਼ਿਲ੍ਹਾ ਅੰਮ੍ਰਿਤਸਰ।*

## ਭੁਚਾਲ ਪੀੜਤਾਂ ਲਈ ਮਦਦ

GURDWARA SHRI GURU SINGH SABHA RUCKKER GASSE 1120-WIEN, AUSTRIA ਵਲੋਂ 27000 ਰੁਪਏ ਭੁਚਾਲ ਪੀੜਤ ਫੰਡ ਵਾਸਤੇ ਦਿੱਤੇ ਗਏ ਹਨ। ਧੰਨਵਾਦ।

# ਭਗਤ ਰਵਿਦਾਸ ਜੀ

ਸ: ਕਿਰਪਾਲ ਸਿੰਘ 'ਚੰਦਨ', ਲੁਧਿਆਣਾ

ਭਗਤ ਰਵਿਦਾਸ ਜੀ ਉਨ੍ਹਾਂ ਮਹਾਂ-ਪੁਰਖਾਂ ਵਿਚੋਂ ਸਨ, ਜਿਨ੍ਹਾਂ ਦਾ ਜੀਵਨ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਪ੍ਰਭੂ-ਪ੍ਰਾਪਤੀ ਲਈ ਕਿਸੇ ਤਰ੍ਹਾਂ ਦੇ ਕਰਮ-ਕਾਂਡ, ਭੇਖ-ਧਾਰਨ, ਧਾਰਮਿਕ-ਚਿੰਨ੍ਹ ਧਾਰਨ, ਪ੍ਰਾਣਾਯਾਮ ਦੁਆਰਾ ਅਨਹਦ ਨਾਦ ਵਜਾਉਣ, ਤੀਰਥ-ਯਾਤਰਾ ਤੇ ਇਸ਼ਨਾਨ, ਵਰਤ ਰੱਖਣ, ਪੁਜਾਰੀਆਂ ਨੂੰ ਦਾਨ ਦੇਣ, ਸਰੀਰ ਨੂੰ ਕਸ਼ਟ ਦੇਣ ਵਾਲੇ ਤਪ ਸਾਧਣ, ਮੰਤਰਾਂ ਦਾ ਜਾਪ ਕਰਨ ਆਦਿ ਦੀ ਉੱਕੀ ਹੀ ਲੋੜ ਨਹੀਂ, ਸਗੋਂ ਹਿਰਦੇ ਦੀ ਨਿਰਮਲਤਾ, ਸ਼ਰਧਾ ਭਾਵਨਾ, ਨਿਰਮਲ ਭਉ, ਸੱਚੇ-ਸੁੱਚੇ ਪਿਆਰ ਅਤੇ ਸੰਸਾਰਕ ਵਸਤਾਂ ਦੇ ਮੋਹ ਦੇ ਤਿਆਗ ਦੀ ਲੋੜ ਹੁੰਦੀ ਹੈ।

ਭਗਤ ਜੀ ਦਾ ਜਨਮ ਭਾਵੇਂ ਬ੍ਰਾਹਮਣੀ ਸਮਾਜ ਵਲੋਂ ਨੀਚ ਮੰਨੀ ਜਾਂਦੀ ਚਮਾਰ-ਜਾਤੀ ਵਿਚੋਂ ਹੋਇਆ ਸੀ, ਪਰ ਪ੍ਰਭੂ-ਭਗਤੀ ਨੇ ਉਨ੍ਹਾਂ ਨੂੰ ਏਨਾ 'ਉਚ' ਬਣਾ ਦਿੱਤਾ ਕਿ ਉੱਚੀਆਂ ਜਾਤਾਂ ਵਾਲੇ ਲੋਕ ਉਨ੍ਹਾਂ ਨੂੰ ਨਮਸਕਾਰਾਂ ਕਰਨ ਲੱਗ ਪਏ। ਪ੍ਰਭੂ-ਭਗਤੀ ਤੋਂ ਪ੍ਰਾਪਤ ਹੋਏ ਗਿਆਨ ਕਾਰਨ ਆਪ ਮਾਨਵ-ਜਾਤੀ ਦੇ ਸਦੀਵੀ ਪਥ-ਪ੍ਰਦਰਸ਼ਕ ਬਣ ਗਏ।

ਭਗਤ ਰਵਿਦਾਸ ਜੀ ਦੀ ਜਨਮ ਤਿਥੀ ਬਾਰੇ ਵਿਦਵਾਨਾਂ ਵਿਚ ਬਹੁਤ ਵੱਡਾ ਮਤਭੇਦ ਹੈ। ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ (ਗੁਰੂ ਰਵਿਦਾਸ, ਪੰਨਾ 10) ਅਨੁਸਾਰ ਆਪ ਦਾ ਜਨਮ ਸੰਮਤ 1433 (ਸੰਨ 1376), ਸ: ਸ਼ਮਸ਼ੇਰ ਸਿੰਘ ਅਸ਼ੋਕ (ਭਗਤ ਰਵਿਦਾਸ ਜੀ, ਪੰਨਾ 4) ਅਨੁਸਾਰ ਸੰਮਤ 1456 (ਸੰਨ 1399), ਭਾਈ ਬਰਕਤ ਸਿੰਘ (ਗੁਰਮਤਿ ਪ੍ਰਕਾਸ਼, ਮਈ 1993) ਅਨੁਸਾਰ ਸੰਮਤ 1471 (ਸੰਨ 1414), ਸ: ਜੋਗਿੰਦਰ ਸਿੰਘ, ਬੰਬਈ (ਭਗਤਿ ਤੇਰੇ ਮਨ ਭਾਵਦੇ, ਪੰਨਾ VI) ਅਨੁਸਾਰ ਸੰਨ 1378 ਨੂੰ ਹੋਇਆ। ਇਸ ਤਰ੍ਹਾਂ ਆਪ ਜੀ ਦੇ ਮਾਤਾ-ਪਿਤਾ ਬਾਰੇ ਵੀ ਵਿਦਵਾਨ ਇਕ-ਮਤ ਨਹੀਂ ਹਨ। ਭਾਈ ਕਾਹਨ ਸਿੰਘ ਨਾਭਾ ਜੀ ਨੇ ਪਿਤਾ ਸੰਤੋਖਾ ਤੇ ਮਾਤਾ ਦਿਆਰੀ ਲਿਖੀ ਹੈ। ਕਵੀ ਬਰਕਤ ਸਿੰਘ ਪਿਤਾ ਦਾ ਨਾਂ ਤਾਂ ਸੰਤੋਖਾ ਮੰਨਦੇ ਹਨ, ਪਰ ਮਾਤਾ ਦਾ ਨਾਮ ਕੰਸਾ ਦੇਈ ਦੱਸਦੇ ਹਨ। ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਪਿਤਾ ਰਾਘਵ ਤੇ ਮਾਤਾ ਕਰਮਾ ਦੇਵੀ ਦੱਸਦੇ ਹਨ। ਉਂਜ ਇਸੇ ਹੀ ਲੇਖਕ ਨੇ 'ਭਵਿਸ਼ ਪੁਰਾਣ' ਦੇ ਹਵਾਲੇ ਨਾਲ ਭਗਤ ਰਵਿਦਾਸ ਜੀ ਦੇ ਪਿਤਾ ਦਾ ਨਾਮ ਮਾਨਦਾਸ ਲਿਖਿਆ ਹੈ। ਆਪ ਜੀ ਦੇ ਅਨੇਕਾਂ ਸ਼ਰਧਾਲੂ ਪਿਤਾ ਦਾ ਨਾਮ ਰਘੂ ਅਤੇ ਮਾਤਾ ਦਾ ਨਾਮ ਘੁਰਬਿਨੀਆਂ ਮੰਨਦੇ ਹਨ।

ਆਪ ਦੀ ਬਾਣੀ ਤੋਂ ਆਪ ਜੀ ਦੇ ਜਨਮ-ਸਥਾਨ ਦਾ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਆਪ ਬਨਾਰਸ ਦੇ ਕਿਸੇ ਨੇੜਲੇ ਪਿੰਡ ਦੇ ਵਸਨੀਕ ਸਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਾਨਾਰਸੀ ਆਸ ਪਾਸਾ॥**

*(ਮਲਾਰ, ਪੰਨਾ ੧੨੯੩)*

(ਮੇਰੀ ਜਾਤ ਦੇ ਲੋਕ ਚੰਮ ਕੁੱਟਣ ਤੇ ਢੋਣ ਵਾਲੇ ਬਨਾਰਸ ਦੇ ਆਲੇ-ਦੁਆਲੇ ਰਹਿੰਦੇ ਹਨ)।

ਇਸੇ ਤੋਂ ਅੰਦਾਜ਼ਾ ਲਾ ਕੇ ਇਹ ਕਿਹਾ ਜਾਂਦਾ ਹੈ ਕਿ ਆਪ ਜੀ ਦਾ ਜਨਮ ਬਨਾਰਸ ਦੇ ਲਾਗੇ ਭਾਡੂਰ ਜਾਂ ਮੰਡੂਰ ਪਿੰਡ ਵਿਚ ਹੋਇਆ। ਇਸ ਪਿੰਡ ਦਾ ਪੁਰਾਣਾ ਨਾਮ, ਪ੍ਰਿਥਵੀ ਸਿੰਘ ਆਜ਼ਾਦ ਅਨੁਸਾਰ 'ਮੰਡੂਆ ਡੀਹ' ਸੀ ਤੇ ਇਹ ਬਨਾਰਸ ਛਾਉਣੀ ਤੋਂ ਤਿੰਨ-ਚਾਰ ਕਿਲੋਮੀਟਰ ਦੀ ਦੂਰੀ ਤੇ, ਗੈਂਡ ਟਰੰਕ ਰੋਡ ਤੇ ਹੈ।

ਭਗਤ ਜੀ ਦੇ ਜੀਵਨ ਬਾਰੇ ਪ੍ਰਮਾਣਿਕ ਇਤਿਹਾਸ ਨਹੀਂ ਮਿਲਦਾ, ਜਿਸ ਦਾ ਬ੍ਰਾਹਮਣਾਂ ਨੇ ਪੂਰਨ ਲਾਭ ਉਠਾਇਆ ਹੈ। ਉਨ੍ਹਾਂ ਨੇ ਆਪ ਦੇ ਬਾਰੇ ਐਸੀਆਂ ਸਾਖੀਆਂ ਪ੍ਰਚਲਿਤ ਕਰ ਦਿੱਤੀਆਂ ਜੋ ਉਨ੍ਹਾਂ ਦੀ ਬਾਣੀ ਵਿਚ ਪ੍ਰਗਟਾਏ ਵਿਚਾਰਾਂ ਤੋਂ ਉਲਟ ਸਨ ਅਤੇ ਬ੍ਰਾਹਮਣਾਂ ਦੀ ਸਰਦਾਰੀ ਨੂੰ ਕਾਇਮ ਕਰਦੀਆਂ ਸਨ; ਬ੍ਰਾਹਮਣੀ ਵਿਚਾਰਧਾਰਾ ਦਾ ਪੱਖ ਪੂਰਦੀਆਂ ਸਨ। ਅੱਗੋਂ, ਭਗਤ ਜੀ ਦੇ ਭੋਲੇ-ਭਾਲੇ ਸ਼ਰਧਾਲੂ ਬ੍ਰਾਹਮਣੀ-ਜਾਲ ਵਿਚ ਫਸ ਕੇ ਇਹੋ ਜਿਹੀਆਂ ਸਾਖੀਆਂ ਨੂੰ ਪ੍ਰਚਾਰਦੇ ਰਹੇ।

ਬ੍ਰਾਹਮਣ ਦੀ ਉੱਚਤਾ ਨੂੰ ਦਰਸਾਉਣ ਵਾਲੀਆਂ ਸਾਖੀਆਂ ਆਪ ਜੀ ਦੇ ਜਨਮ ਦੇ ਨਾਲ ਹੀ ਜੋੜ ਦਿੱਤੀਆਂ ਗਈਆਂ ਹਨ। ਪ੍ਰਿਯ ਦਾਸ ਦੀ ਭਗਤ ਮਾਲ ਅਨੁਸਾਰ ਰਵਿਦਾਸ ਜੀ ਦਾ ਜਨਮ ਚਮਾਰ ਦੇ ਘਰ ਹੋਣ ਦਾ ਕਾਰਨ ਉਨ੍ਹਾਂ ਦੇ ਪਿਛਲੇ ਜਨਮ ਦੇ ਗੁਰੂ ਰਾਮਾਨੰਦ ਜੀ ਦਾ ਸਰਾਪ ਸੀ। ਇਸੇ ਕਰਕੇ ਪਿਛਲੇ ਜਨਮ ਦੇ ਬ੍ਰਾਹਮਣ (ਰਵਿਦਾਸ ਜੀ) ਨੇ ਆਪਣੀ ਚਮਾਰ ਮਾਂ ਦਾ ਦੁੱਧ ਨਾ ਚੁੰਘਿਆ। ਸੰਤ ਅਨੰਤ ਦਾਸ ਨੇ 'ਰਵਿਦਾਸ ਕੀ ਪਰਚਈ' ਵਿਚ ਚਮਾਰ ਦੇ ਘਰ ਜਨਮ ਲੈਣ ਦਾ ਕਾਰਨ ਪਿਛਲੇ ਜਨਮ ਵਿਚ ਬ੍ਰਾਹਮਣ ਹੋਣ ਤੇ ਵੀ ਮਾਸ ਖਾਣਾ ਦੱਸਿਆ ਹੈ।

ਇਸ ਸੰਬੰਧ ਵਿਚ 'ਗੁਰ ਭਗਤ-ਮਾਲ' ਦਾ ਲਿਖਾਰੀ ਲਿਖਦਾ ਹੈ :

"ਏਕ ਬ੍ਰਹਮਚਾਰੀ ਰਾਮਾਨੰਦ ਜੀ ਕਾ ਸਿੱਖ ਹੂਆ। ਸੋ ਕਾਂਸੀ ਮੇਂ ਭਿੱਖਿਆ ਮਾਂਗ ਕਰ, ਰਸੋਈ ਸਿੱਧ ਕਰ ਕੇ ਰਾਮਾਨੰਦ ਜੀ ਕਉ ਖਵਾਇਆ ਕਰੇ। ਉਸੀ ਸ਼ਿਵਪੁਰੀ ਮੇਂ ਏਕ ਬਾਣੀਆ ਵੀ ਨਿੱਤ ਹੀ ਬ੍ਰਹਮਚਾਰੀ ਕਉ ਕਹੇ ਕਿ ਮੇਰੇ ਤੇ ਸੀਧਾ (ਸੁੱਕਾ ਅੰਨ) ਲੇ ਕਰ ਏਕ ਦਿਨ ਰਾਮਾਨੰਦ ਜੀ ਕਉ ਮੇਰਾ ਵੀ ਭੋਗ ਲਗਾਵੇ।...ਏਕ ਦਿਨ ਬ੍ਰਹਮਚਾਰੀ ਤਿਸ ਤੇ ਸੀਧਾ ਲਿਆਇਆ, ਰਸੋਈ ਰਾਮਾਨੰਦ ਜੀ ਕੀ ਰਸਨਾ ਗ੍ਰਹਣ

ਕਰਵਾਈ। ਜਬ ਰਾਮਾਨੰਦ ਜੀ ਰਾਤ੍ਰੀ ਕਉ ਭਗਵੰਤ ਕੇ ਚਰਨੋਂ ਮੇ ਬਿਰਤੀ ਇਸਥਿਤ ਕਰੈ, ਕਿਸੀ ਪ੍ਰਕਾਰ ਭੀ ਨਾ ਹੋਵੈ।...ਬ੍ਰਹਮਚਾਰੀ ਕਉ ਬੁਲਾਇ ਕਰ ਪੂਛਤ ਭਏ ਕਿ ਤੂੰ ਸੀਧਾ ਕਿਸ ਕੇ ਘਰ ਕਾ ਲਿਆਇਆ ਸੀ।...ਬ੍ਰਹਮਚਾਰੀ ਵਾਰਤਾ ਪ੍ਰਗਟ ਕਰਤਾ ਭਇਆ।...ਰਾਮਾਨੰਦ ਜੀ ਕੀ ਆਗਿਆ ਪਾ ਕਰ ਬ੍ਰਹਮਚਾਰੀ ਤਿਸ (ਬਾਣੀਏ) ਕੇ ਪਾਸ ਜਾਇ ਕਰ ਪੂਛਤ ਭਇਆ। ਬਾਣੀਏ ਨੇ ਕਿਹਾ—ਮੇਰਾ ਸ਼ਾਹ ਤਉ ਚਮਾਰ ਹੈ, ਤਿਸ ਹੀ ਕਾ ਪੈਸਾ ਲੈ ਕਰ ਵਰਤਤਾ ਹੌਂ, ਅਰ ਵਹੁ ਸਦਾ ਹੀ ਦੁਸ਼ਟ ਕਰਮ ਕਰਤਾ ਹੈ।...ਜਬ ਰਾਮਾਨੰਦ ਜੀ ਨੇ ਐਸਾ ਸੁਣਾ, ਤਬ ਕੋਪ ਹੋਇ ਕਰ (ਬ੍ਰਹਮਚਾਰੀ ਕਉ) ਕਹਾ—ਅਰੇ ਦੁਸ਼ਟ ਤੁਮ ਨੀਚ ਕੇ ਗ੍ਰਹ ਮੇਂ ਜਨਮ ਧਾਰਨ ਕਰੋ।"

ਸੋ ਇਸ ਤਰ੍ਹਾਂ ਉਹ 'ਬ੍ਰਾਹਮਣ ਬ੍ਰਹਮਚਾਰੀ' ਇਕ ਚਮਾਰ ਦੇ ਘਰ ਜਨਮਿਆ, ਜਿਸਦਾ ਨਾਮ 'ਰਵਿਦਾਸ' ਰੱਖਿਆ ਗਿਆ।

ਇਸੇ ਸਾਖੀ ਵਿਚ ਇਹ ਵੀ ਜ਼ਿਕਰ ਹੈ ਕਿ ਜਦੋਂ ਬ੍ਰਹਮਚਾਰੀ ਚਮਾਰ ਦੇ ਘਰ ਜਾ ਜਨਮਿਆ, ਉਸ ਬਾਲਕ ਨੂੰ ਆਪਣੇ ਪਹਿਲੇ ਜਨਮ ਦੀ ਅਜੇ ਸੁਰਤ ਸੀ, ਅਫ਼ਸੋਸ ਵਿਚ ਉਹ ਮਾਂ ਦੇ ਥਣਾਂ ਦਾ ਦੁੱਧ ਨਹੀਂ ਸੀ ਚੁੰਘਦਾ। ਰਾਮਾਨੰਦ ਜੀ ਨੂੰ ਸੁਪਨੇ ਵਿਚ ਪਰਮਾਤਮਾ ਪ੍ਰੇਰਨਾ ਕੀਤੀ। "ਐਸੇ ਸੁਣ ਕਰ ਰਾਮਾਨੰਦ ਜੀ ਆਪਣਾ ਚਰਨ ਧੋਇ ਕਰ ਤਿਸ ਕੇ ਮੁਖ ਵਿਖੇ ਪਾਵਤ ਭਏ। ਬਹੁੜੋ ਤਾਰਕ-ਮੰਤ੍ਰ ਦੇ ਕਰ ਤਿਸ ਕੇ ਕਾਨ ਮੇਂ ਆਪਣਾ ਸਿਖ ਕਰਤੇ ਭਏ। ਔਰ ਐਸੇ ਵਚਨ ਕੀਆ—ਹੇ ਪੁੱਤਰ ਦੂਧ ਕਉ ਪਾਨ ਕਰੋ, ਅਬ ਸਰਬ ਪਾਪ ਤੇਰੇ ਭਾਗ ਗਏ ਹੈਂ। ਅਬ ਤੂੰ ਨਿਰਮਲ ਹੂਆ ਹੈਂ, ਔਰ ਆਜ ਤੇਰਾ ਨਾਮ ਸੰਸਾਰ ਮੇਂ ਰਵਿਦਾਸ ਕਰਕੇ ਪ੍ਰਸਿਧ ਹੂਆ।"

ਇਸ ਸਾਖੀ ਨੂੰ ਘੜਨ ਪਿੱਛੇ ਇਹ ਹੀ ਮਕਸਦ ਹੈ ਕਿ ਬ੍ਰਾਹਮਣ ਨੂੰ 'ਉੱਚਾ' (ਮਹਾਨ) ਸਿੱਧ ਕੀਤਾ ਜਾਵੇ ਅਤੇ ਸ਼ੂਦਰ-ਵਰਗ ਨੂੰ ਨੀਵਾਂ ਵਿਖਾਇਆ ਜਾਵੇ ਅਤੇ ਇਹ ਦੱਸਿਆ ਜਾਵੇ ਕਿ ਕੋਈ ਨੇਕ, ਧਰਮਾਤਮਾ ਤੇ ਮਹਾਨ ਮਨੁੱਖ ਸ਼ੂਦਰਾਂ ਵਿਚ ਜਨਮ ਹੀ ਨਹੀਂ ਲੈ ਸਕਦਾ।

ਸਾਖੀਕਾਰਾਂ ਨੂੰ ਭਾਵੇਂ ਭਗਤ ਜੀ ਦੇ 'ਚਮਾਰ' ਹੋਣ ਦਾ ਦੁੱਖ ਜਾਂ ਅਫ਼ਸੋਸ ਹੋਵੇ, ਪਰ ਭਗਤ ਜੀ ਦੇ ਮਨ ਵਿਚ ਐਸੀ ਕੋਈ ਗੱਲ ਨਹੀਂ ਸੀ, ਸਗੋਂ ਉਹ ਤਾਂ ਨਿਸ਼ੰਗ ਹੋ ਕੇ ਆਖਦੇ ਸਨ ਕਿ ਉਨ੍ਹਾਂ ਦੀ ਜਾਤ 'ਚਮਾਰ' ਹੈ :

**ਨਾਗਰ ਜਨਾਂ ਮੇਰੀ ਜਾਤਿ**
**ਬਿਖਿਆਤ ਚੰਮਾਰੰ ॥**

*(ਮਲਾਰ, ਪੰਨਾ ੧੨੯੩)*

ਸ਼ੂਦਰਾਂ ਨੂੰ ਗਿਆਨ ਪ੍ਰਾਪਤ ਕਰਨ ਅਥਵਾ ਪੜ੍ਹਾਈ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਇਸ ਲਈ ਭਗਤ ਜੀ ਕਿਸੇ ਪਾਠਸ਼ਾਲਾ ਵਿਚੋਂ ਪੜ੍ਹਾਈ ਨਾ ਕਰ ਸਕੇ। ਫਿਰ ਵੀ ਉਨ੍ਹਾਂ ਨੇ ਆਪਣੇ ਯਤਨਾਂ ਨਾਲ ਪ੍ਰਾਚੀਨ ਧਾਰਮਿਕ-ਗ੍ਰੰਥਾਂ ਅਤੇ ਪ੍ਰਚੱਲਤ ਧਰਮਾਂ ਦੀ ਜਾਣਕਾਰੀ ਹਾਸਲ ਕਰ ਲਈ। ਸ: ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਰਵਿਦਾਸ ਜੀ ਨੇ 'ਗੰਗਾ ਕਿਨਾਰੇ ਆਰਾਮ ਕਰਨ ਸਮੇਂ ਮਹਾਤਮਾਵਾਂ ਪਾਸੋਂ ਕਥਾ-ਵੀਚਾਰ ਸੁਣੇ।' ਅੱਖਾਂ ਦਾ ਗਿਆਨ ਵੀ ਪ੍ਰਾਪਤ ਕੀਤਾ।

ਸਮੁੱਚੇ ਗਿਆਨ ਦੀ ਪ੍ਰਾਪਤੀ ਉਨ੍ਹਾਂ ਨੂੰ ਪੀੜ੍ਹੀ-ਦਰ-ਪੀੜ੍ਹੀ ਚਲੇ ਆ ਰਹੇ ਸੰਸਕਾਰਾਂ, ਸਤਿਸੰਗ ਅਤੇ ਵਿਅਕਤੀਗਤ ਅਨੁਭਵ ਦੇ ਮਾਧਿਅਮ ਤੋਂ ਪ੍ਰਾਪਤ ਹੋਈ ਜਾਪਦੀ ਹੈ। ਉਨ੍ਹਾਂ ਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੂੰ ਫ਼ਾਰਸੀ ਦਾ ਕੁਝ ਗਿਆਨ ਵੀ ਸੀ।

ਆਮ ਤੌਰ 'ਤੇ ਮੰਨਿਆ ਗਿਆ ਹੈ ਕਿ ਰਵਿਦਾਸ ਜੀ ਨੇ ਭਗਤ ਰਾਮਾਨੰਦ ਨੂੰ ਆਪਣਾ ਗੁਰੂ ਧਾਰਨ ਕੀਤਾ ਸੀ ਅਤੇ ਉਨ੍ਹਾਂ ਤੋਂ ਉਪਦੇਸ਼ ਲੈ ਕੇ ਮਾਨਵ-ਕਲਿਆਣ ਦਾ ਬੀੜਾ ਚੁੱਕਿਆ ਸੀ। ਆਚਾਰੀਆ ਪ੍ਰਿਥਵੀ ਸਿੰਘ ਅਨੁਸਾਰ, "ਮਹਾਨ ਸਮਾਜ-ਸੁਧਾਰਕ ਅਤੇ ਮਾਨਵ-ਕਲਿਆਣ ਲਈ ਆਪਣੇ ਦਿਲ ਵਿਚ ਅਥਾਹ ਕਰੁਣਾ ਅਤੇ ਮਮਤਾ ਰੱਖਣ ਵਾਲੇ ਸਵਾਮੀ ਰਾਮਾਨੰਦ ਜੀ ਨੇ ਉੱਤਰਾਖੰਡ ਵਿਚ ਭਗਤੀ ਅੰਦੋਲਨ ਸ਼ੁਰੂ ਕੀਤਾ ਸੀ।" (ਗੁਰੂ ਰਵਿਦਾਸ, ਪੰਨਾ 4)

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ— "ਰਾਮਾਨੰਦ ਪਹਿਲਾਂ ਮੂਰਤਿ ਪੂਜਕ ਸੀ, ਪਰ ਅੰਤਲੀ ਅਵਸਥਾ ਵਿਚ ਸਾਰੇ ਭ੍ਰਮ ਤਿਆਗ ਕੇ ਪੂਰਨ ਗਯਾਨੀ ਹੋਇਆ ਹੈ।" *(ਮਹਾਨ ਕੋਸ਼, 1981 ਸੰਸਕਰਣ, 1036)*

ਆਪ ਆਪਣੇ ਪਰਿਵਾਰ ਵਾਲੀ ਕਿਰਤ-ਕਾਰ ਕਰਦੇ ਸਨ; ਭਾਵ, ਚਮੜੇ ਦੀਆਂ ਜੁੱਤੀਆਂ ਬਣਾਉਂਦੇ ਸਨ।

ਰਵਿਦਾਸ ਜੀ ਸੱਤ ਸਾਲ ਦੀ ਛੋਟੀ ਉਮਰ ਤੋਂ ਹੀ ਭਗਤੀ ਵੱਲ ਰੁਚਿਤ ਹੋ ਗਏ ਸਨ ਅਤੇ ਸੰਤ-ਜਨਾਂ ਦੀ ਸੇਵਾ ਕਰਦੇ ਸਨ। ਸੰਸਾਰਕ ਕੰਮਾਂ ਵਲੋਂ ਉਪਰਾਮ ਹੀ ਰਹਿੰਦੇ ਸਨ। ਇਸ ਦਸ਼ਾ ਤੋਂ ਇਨ੍ਹਾਂ ਦੇ ਮਾਤਾ-ਪਿਤਾ ਚਿੰਤਾਤੁਰ ਹੋ ਗਏ ਅਤੇ ਇਨ੍ਹਾਂ ਨੂੰ ਸੰਸਾਰਕ ਬੰਧਨਾਂ ਵਿਚ ਬੰਨ੍ਹਣ ਲਈ ਇਨ੍ਹਾਂ ਦਾ ਵਿਆਹ ਕਰ ਦਿੱਤਾ। ਸਰਮੁੱਖ ਸਿੰਘ ਅਮੋਲ ਅਨੁਸਾਰ "ਨਾਨਾ ਸ੍ਰੀ ਹਾਰੂ ਜੀ ਨੇ ਪਿੰਡ ਮਿਰਜ਼ਾਪੁਰ ਦੀ ਲੜਕੀ ਲੋਨਾ (ਲੋਣਾ) ਨਾਲ ਵਿਆਹ ਕਰ ਦਿੱਤਾ ਅਤੇ ਉਸਦਾ (ਸਹੁਰਾ) ਨਾਮ ਭਾਗਵੰਤੀ ਰੱਖਿਆ।" 'ਰਵਿਦਾਸ ਪੁਰਾਣ' ਅਨੁਸਾਰ ਆਪ ਜੀ ਦੇ ਘਰ ਇਕ ਪੁੱਤਰ ਹੋਇਆ, ਜਿਸਦਾ ਨਾਮ ਵਿਜਯਦਾਸ ਸੀ। ਹੋਰ ਕਿਧਰੇ ਵੀ ਆਪ ਜੀ ਦੀ ਸੰਤਾਨ ਦਾ ਜ਼ਿਕਰ ਨਹੀਂ ਹੈ।

ਵਿਆਹ ਮਗਰੋਂ ਵੀ ਜਿਥੇ ਆਪ ਗੁਜ਼ਾਰੇ ਜੋਗੀ ਕਿਰਤ-ਕਾਰ ਕਰਦੇ ਸਨ, ਉਥੇ ਲੋੜਵੰਦਾਂ ਦੀ ਸੇਵਾ ਲਈ ਧਨ ਖਰਚਦੇ ਰਹਿੰਦੇ ਸਨ। ਆਪ ਦੀਆਂ ਧਾਰਮਿਕ ਗਤੀਵਿਧੀਆਂ ਵੀ ਪਹਿਲਾਂ ਦੀ ਤਰ੍ਹਾਂ ਜਾਰੀ ਰਹੀਆਂ, ਭਗਤੀ ਵਿਚ ਵੀ ਹੋਰ ਦ੍ਰਿੜ੍ਹਤਾ ਆਈ। ਆਪ ਦੀ ਪਤਨੀ ਨੇ ਇਨ੍ਹਾਂ ਧਾਰਮਿਕ ਗਤੀਵਿਧੀਆਂ ਵਿਚ ਇਨ੍ਹਾਂ ਨੂੰ ਪੂਰਾ ਸਹਿਯੋਗ ਦਿੱਤਾ।

ਵਿਆਹ ਦਾ ਬੰਧਨ ਵੀ ਜਦੋਂ ਰਵਿਦਾਸ ਜੀ ਨੂੰ ਅਧਿਆਤਮ ਮਾਰਗ ਅਤੇ ਲੋਕ ਭਲਾਈ ਵਾਲੇ ਕਾਰਜਾਂ ਵਲੋਂ ਮੋੜ ਨਾ ਸਕਿਆ ਤਾਂ ਆਪ ਜੀ ਦੇ ਪਿਤਾ ਨੂੰ ਬਹੁਤ ਨਿਰਾਸਤਾ ਹੋਈ। ਇਨ੍ਹਾਂ ਨੂੰ ਵਿਗੜਿਆ

ਹੋਇਆ ਗੱਭਰੂ ਸਮਝ ਕੇ ਉਸ ਨੇ ਪਰਿਵਾਰ ਤੋਂ ਵੱਖ ਕਰ ਦਿੱਤਾ ਤੇ ਆਪ ਇਕ ਮੰਦਰ ਦੇ ਨੇੜੇ ਕੁਟੀਆ ਬਣਾ ਕੇ ਰਹਿਣ ਲੱਗੇ। ਉਦਰ ਪੂਰਤੀ ਲਈ ਪਿਤਾ-ਪੁਰਖੀ ਕਿਰਤ, ਚਮੜੇ ਦੀਆਂ ਜੁੱਤੀਆਂ ਬਣਾਉਣੀਆਂ, ਜਾਰੀ ਰੱਖਿਆ। ਕਿਰਤ-ਕਾਰ ਵਿਚ ਘੱਟ ਸਮਾਂ ਲਾਉਣ ਕਾਰਨ ਗਰੀਬੀ ਵਿਚ ਦਿਨ ਗੁਜ਼ਾਰਨੇ ਪਏ। ਗਰੀਬੀ ਹੋਣ ਦੇ ਬਾਵਜੂਦ ਵੀ ਆਪ ਪੂਰਨ ਸੰਤੋਖ ਵਿਚ ਤੇ ਸੰਤੁਸ਼ਟ ਰਹੇ।

ਪ੍ਰਭੂ ਦੀ ਯਾਦ ਵਿਚ ਜੁੜੇ ਰਹਿਣ ਕਾਰਨ ਆਪ ਦੀ ਸ਼ਖ਼ਸੀਅਤ ਵਿਚ ਹੋਰ ਨਿਖਾਰ ਆਇਆ; ਦੈਵੀ ਅਤੇ ਨੈਤਿਕ ਗੁਣਾਂ ਵਿਚ ਵਾਧਾ ਹੋਇਆ। ਨਿਰਵੈਰਤਾ, ਨਿਰਡਰਤਾ, ਸੱਚ ਕਹਿਣ ਦੀ ਦਲੇਰੀ, ਪ੍ਰਾਣੀ ਮਾਤਰ ਨਾਲ ਪਿਆਰ, ਨਿਸ਼ਕਾਮ ਸੇਵਾ ਦੀ ਭਾਵਨਾ, ਖੁਲ੍ਹ-ਦਿਲੀ, ਸ਼ਾਂਤ ਸੁਭਾਅ, ਲੋੜਵੰਦਾਂ ਦੀ ਸਹਾਇਤਾ ਅਜਿਹੇ ਗੁਣ ਸਨ ਜਿਨ੍ਹਾਂ ਕਾਰਨ ਆਪ ਦੀ ਪ੍ਰਸਿੱਧੀ ਹੋਣ ਲੱਗੀ ਤੇ ਦੂਰ-ਦੂਰ ਤੱਕ ਫੈਲ ਗਈ। ਆਪ 'ਭਗਤ' ਕਰਕੇ ਜਾਣੇ ਜਾਣ ਲੱਗੇ।

ਆਪ ਜੀ ਦਾ ਭਗਤ ਕਬੀਰ ਜੀ ਨਾਲ ਵੀ ਮੇਲ ਹੋਇਆ। ਭਗਤ ਕਬੀਰ ਜੀ ਦੀ ਸੰਗਤ ਨੇ ਸੋਨੇ ਤੇ ਸੁਹਾਗੇ ਵਾਲਾ ਕੰਮ ਕੀਤਾ। ਆਪ ਆਪਣੇ ਵਿਚਾਰਾਂ ਨੂੰ ਹੋਰ ਦ੍ਰਿੜ੍ਹਤਾ ਨਾਲ ਪ੍ਰਚਾਰਨ ਲੱਗੇ। ਭਗਤ ਕਬੀਰ ਜੀ ਤੇ ਭਗਤ ਰਵਿਦਾਸ ਜੀ ਨੂੰ ਸੁਆਮੀ ਰਾਮਾਨੰਦ ਦੇ 12 ਮੁਖੀ ਚੇਲਿਆਂ ਵਿਚੋਂ ਮੰਨਿਆ ਜਾਂਦਾ ਹੈ। ਸੁਆਮੀ ਰਾਮਾਨੰਦ ਭਾਵੇਂ ਪੱਕੇ ਵੈਸ਼ਨਵੀ ਸਨ ਪਰ ਬਾਅਦ ਵਿਚ ਨਿਰਾਕਾਰ ਵਾਹਿਗੁਰੂ ਦੇ ਉਪਾਸ਼ਕ ਬਣ ਗਏ ਸਨ ਅਤੇ ਅਨੇਕਾਂ ਹੀ ਅਖੌਤੀ ਨੀਵੀਂ ਜਾਤ ਵਾਲਿਆਂ (ਸ਼ੂਦਰਾਂ) ਨੂੰ ਪ੍ਰਭੂ-ਭਗਤੀ ਵਿਚ ਲਾਇਆ ਸੀ ਅਤੇ 'ਰਾਮਾਨੰਦੀ ਸੰਪਰਦਾਇ' ਵਿਚ ਸ਼ਾਮਿਲ ਕੀਤਾ ਸੀ।

ਕਿਹਾ ਜਾਂਦਾ ਹੈ ਕਿ ਆਪ ਭਗਤ ਕਬੀਰ ਜੀ ਤੇ ਹੋਰ ਸਾਥੀਆਂ ਸਮੇਤ, ਸੁਆਮੀ ਰਾਮਾਨੰਦ ਦੇ ਨਾਲ ਧਰਮ ਪ੍ਰਚਾਰ ਯਾਤਰਾਵਾਂ ਤੇ ਵੀ ਜਾਂਦੇ ਸਨ। ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਗਗਰੌਨ ਗੜ੍ਹ, ਜਗਨਨਾਥ ਪੁਰੀ ਅਤੇ ਰਾਮੇਸ਼ਵਰ ਆਦਿ ਜਾਣ ਦਾ ਜ਼ਿਕਰ ਕੀਤਾ ਹੈ। ਬਹੁਤਾ ਸਮਾਂ ਆਪ ਜੀ ਨੇ ਬਨਾਰਸ (ਕਾਂਸ਼ੀ) ਵਿਚ ਰਹਿ ਕੇ ਹੀ ਲੋਕਾਂ ਨੂੰ ਪ੍ਰਭੂ ਭਗਤੀ ਨਾਲ ਜੋੜਿਆ ਸੀ। ਫਿਰ ਵੀ ਆਪ ਜੀ ਦੀ ਪ੍ਰਸਿੱਧੀ ਦੂਰ-ਦੂਰ ਤੱਕ ਫੈਲ ਗਈ। ਕੁਝ ਰਾਜੇ, ਰਾਣੀਆਂ ਅਤੇ ਵਿਦਵਾਨ ਪੰਡਿਤ ਵੀ ਆਪ ਜੀ ਦੇ ਸ਼ਰਧਾਲੂ ਬਣ ਗਏ। ਇਸ ਗੱਲ ਦਾ ਜ਼ਿਕਰ ਆਪ ਬਾਣੀ ਵਿਚ ਇਹ ਕਹਿੰਦਿਆਂ ਹੋਇਆਂ ਕਰਦੇ ਹਨ ਕਿ ਮੇਰਾ ਜਨਮ ਮਰੇ ਹੋਏ ਪਸ਼ੂ ਢੋਣ, ਚੰਮ ਕੁੱਟਣ ਤੇ ਵੱਢਣ ਵਾਲੇ (ਨੀਚ ਕਹੇ ਜਾਂਦੇ) ਲੋਕਾਂ ਵਿਚ ਹੋਇਆ ਹੈ, ਪਰ ਤੇਰੀ ਸ਼ਰਨ ਵਿਚ ਆਉਣ ਕਰਕੇ, ਹੇ ਪ੍ਰਭੂ! ਵੱਡੇ-ਵੱਡੇ ਬ੍ਰਾਹਮਣ ਵੀ ਮੈਨੂੰ ਨਮਸਕਾਰ ਕਰਦੇ ਹਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਾਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥**
*(ਮਲਾਰ, ਪੰਨਾ ੧੨੯੩)*

(**ਪਦ ਅਰਥ : ਕੁਟ ਬਾਂਢਲਾ**—(ਚੰਮ) ਕੁੱਟਣ ਤੇ ਵੱਢਣ ਵਾਲਾ। **ਢੋਰ**—ਮਰੇ ਹੋਏ ਪਸ਼ੂ। **ਬਿਪ੍ਰ**—ਬ੍ਰਾਹਮਣ। **ਡੰਡਉਤਿ**—ਨਮਸਕਾਰ। **ਨਾਮ ਸਰਣਾਇ**—ਨਾਮ ਦੀ ਸ਼ਰਨ ਵਿਚ।)

ਬ੍ਰਾਹਮਣ ਭਾਵੇਂ ਵਿਖਾਵੇ ਲਈ ਕਿਸੇ ਨੂੰ ਨਮਸਕਾਰਾਂ ਕਰਨ, ਪਰ ਸਿੰਮ੍ਰਿਤੀਆਂ-ਸ਼ਾਸਤਰਾਂ ਦੁਆਰਾ 'ਸ਼ੂਦਰ' ਘੋਸ਼ਿਤ ਕੀਤੇ ਗਏ ਲੋਕਾਂ ਦਾ ਹੁੰਦਾ ਮਾਨ-ਸਨਮਾਨ ਸਹਿਣ ਨਹੀਂ ਕਰ ਸਕਦੇ ਪਰ ਇਨ੍ਹਾਂ ਦੀ ਬੁੱਧੀ ਦੀ ਦਾਤ ਦੇਣੀ ਬਣਦੀ ਹੈ ਕਿ ਇਹ ਸ਼ੂਦਰਾਂ ਵਿਚੋਂ ਹੋਏ ਮਹਾਂਪੁਰਖਾਂ ਬਾਰੇ ਅਜਿਹੀਆਂ ਕਹਾਣੀਆਂ ਘੜ ਲੈਂਦੇ ਹਨ ਜੋ ਵੇਖਣ ਨੂੰ ਅਜਿਹੇ ਮਹਾਂਪੁਰਖਾਂ ਲਈ ਸ਼ਰਧਾ-ਭਾਵਨਾ ਵਾਲੀਆਂ ਲਗਦੀਆਂ ਹਨ, ਪਰ ਅਸਲ ਵਿਚ ਬ੍ਰਾਹਮਣ ਅਤੇ ਉਸਦੀ ਵਿਚਾਰਧਾਰਾ ਦੀ ਉੱਚਤਾ ਨੂੰ ਸਥਾਪਤ ਕਰਦੀਆਂ ਹਨ। ਭਗਤ ਕਬੀਰ ਜੀ, ਰਵਿਦਾਸ ਜੀ ਨੇ ਤੇ ਹੋਰ ਭਗਤਾਂ ਬਾਰੇ ਬ੍ਰਾਹਮਣਾਂ ਨੇ ਅਜਿਹੀਆਂ ਕਹਾਣੀਆਂ ਪ੍ਰਚੱਲਤ ਕਰ ਦਿੱਤੀਆਂ ਸਨ ਅਤੇ ਇਨ੍ਹਾਂ ਦੇ ਜਾਲ ਵਿਚ ਫਸ ਕੇ ਭਗਤਾਂ ਦੇ ਸ਼ਰਧਾਲੂਆਂ ਨੇ ਉਨ੍ਹਾਂ ਨੂੰ ਮੰਨ ਲਿਆ ਅਤੇ ਜ਼ੋਰ-ਜ਼ੋਰ ਨਾਲ ਪ੍ਰਚਾਰਿਆ। ਭਗਤ ਰਵਿਦਾਸ ਜੀ ਬਾਰੇ 'ਗੁਰ ਭਗਤ-ਮਾਲ' ਵਿਚ ਦਿੱਤੀਆਂ ਕੁਝ ਹੋਰ ਮਨ-ਘੜਤ ਸਾਖੀਆਂ ਦਾ ਜ਼ਿਕਰ ਕਰਦੇ ਹਾਂ :

(1) ਕੁਝ ਸਾਧ-ਸੰਤ ਹਰਿਦੁਆਰ ਗੰਗਾ ਦੇ ਦਰਸ਼ਨ ਨੂੰ ਚੱਲੇ। ਇਕ ਬ੍ਰਾਹਮਣ ਰਵਿਦਾਸ ਤੋਂ ਜੁੱਤੀ ਗੰਢਾ ਕੇ, ਇਕ ਦਮੜੀ ਦੇ ਕੇ, ਉਨ੍ਹਾਂ ਸੰਤਾਂ ਦੇ ਨਾਲ ਗੰਗਾਂ ਦੇ ਦਰਸ਼ਨਾਂ ਨੂੰ ਚੱਲ ਪਿਆ। ਰਵਿਦਾਸ ਜੀ ਨੇ ਉਹੋ ਦਮੜੀ ਬ੍ਰਾਹਮਣ ਨੂੰ ਦੇ ਕੇ ਆਖਿਆ ਕਿ ਗੰਗਾ ਮਾਈ ਨੂੰ ਮੇਰੇ ਵਲੋਂ ਭੇਟ ਦੇ ਦੇਣੀ, ਪਰ ਆਖਣਾ ਕਿ ਆਪਣਾ ਹੱਥ ਕੇ ਦਮੜੀ ਫੜੇ। ਗੰਗਾ ਮਾਈ ਨੇ ਉਸ ਬ੍ਰਾਹਮਣ ਕੋਲੋਂ ਆਪਣਾ ਹੱਥ ਪਾਣੀ 'ਚੋਂ ਬਾਹਰ ਕੱਢ ਕੇ ਦਮੜੀ ਲਈ।

ਇਸ ਸਾਖੀ ਵਿਚ ਉਪਰੋਂ ਵੇਖਣ ਨੂੰ ਤਾਂ ਭਗਤ ਜੀ ਦੀ ਵਡਿਆਈ ਕੀਤੀ ਗਈ ਹੈ ਕਿ ਉਹਨਾਂ ਦੀ ਦਮੜੀ ਪਵਿੱਤਰ ਗੰਗਾ ਮਈਆ ਨੇ ਆਪ ਲਈ। ਪਰ, ਅਸਲ ਵਿਚ ਇਕ ਨਿਰਾਕਾਰ ਪ੍ਰਭੂ ਦੇ ਉਪਾਸ਼ਕ ਨੂੰ ਗੰਗਾ-ਮਾਈ ਦਾ ਸ਼ਰਧਾਲੂ ਬਣਾ ਕੇ ਗੰਗਾ-ਪੂਜਕ ਕਰਮ-ਕਾਂਡੀ ਬਣਾ ਦਿੱਤਾ ਹੈ।

(2) ਪਰਮਾਤਮਾ ਇਕ ਸਾਧੂ ਦਾ ਭੇਸ ਧਾਰ ਕੇ ਰਵਿਦਾਸ ਜੀ ਦੇ ਘਰ ਆਇਆ। ਭਗਤ ਜੀ ਨੇ ਬੜੀ ਸੇਵਾ ਕੀਤੀ। ਸਾਧ-ਰੂਪ ਪ੍ਰਭੂ ਨੇ ਤੁਰਨ ਵੇਲੇ ਇਕ ਪਾਰਸ ਰਵਿਦਾਸ ਜੀ ਨੂੰ ਦਿੱਤਾ ਤੇ ਆਖਿਆ ਕਿ ਅਸੀਂ ਤੀਰਥਾਂ ਤੋਂ ਇਕ ਸਾਲ ਪਿਛੋਂ ਆ ਕੇ ਲੈ ਲਵਾਂਗੇ। ਭਗਤ ਦੀ ਰੰਬੀ ਨੂੰ ਪਾਰਸ ਛੁਹਾ ਕੇ ਸੋਨੇ ਦਾ ਕਰ ਵਿਖਾਇਆ। ਰਵਿਦਾਸ ਜੀ ਨੂੰ ਫਿਰ ਵੀ ਉਸ ਪਾਰਸ ਦਾ ਲਾਲਚ ਨਾ ਫੁਰਿਆ। ਸਾਧੂ ਦੇ ਹੱਠ ਕਰਨ ਤੇ ਆਪਣੇ ਘਰ ਦੀ ਇਕ ਗੁੱਠੇ ਰਖਾ ਲਿਆ, ਪਰ ਵਰਤਿਆ ਨਾ। ਸਾਲ ਪਿਛੋਂ ਉਹ ਸਾਧੂ ਆਇਆ ਤੇ ਜਿੱਥੇ ਰੱਖ ਗਿਆ

ਸੀ, ਉਥੋਂ ਅਣ-ਵਰਤਿਆ ਪਾਰਸ ਮੋੜ ਕੇ ਲੈ ਗਿਆ।

(3) "ਜਿਸ ਜਗ੍ਹਾ ਠਾਕੁਰ ਜੀ ਕੀ ਪੂਜਾ ਭਗਤ ਜੀ ਕਰਤੇ ਥੇ, ਤਹਾਂ ਠਾਕੁਰ ਜੀ ਕੇ ਆਸਨ ਕੇ ਨੀਚੇ ਪਾਂਚ ਅਸ਼ਰਫੀ ਗੁਪਤ ਹੀ ਵਾਸਦੇਵ ਜੀ ਧਰ ਗਏ।...ਜਬ ਪਾਂਚ ਅਸ਼ਰਫੀ ਪੜੀ ਹੁਈ ਦੇਖੀ ਤਬ ਮਨ ਮੈ ਵੀਚਾਰ ਕੀਆ ਕਿ ਅਬ ਠਾਕੁਰ ਜੀ ਕੀ ਪੂਜਾ ਵੀ ਤਜੋ। ਇਹ ਭੀ ਮਨ ਕਉ ਲਾਲਚ ਦੇ ਕਰ ਭਗਤੀ ਮੈ ਵਿਵਧਾਨ ਡਾਲਤੀ ਹੈ।

ਰਾਤ ਨੂੰ ਸੁਪਨੇ ਵਿਚ ਪ੍ਰਭੂ ਜਗਤ-ਬੰਧਨ ਨੇ ਭਗਤ ਜੀ ਕਉ ਕਹਿਆ-ਜਬ ਮੈਂ ਪਾਰਸ ਦੇ ਕਰ ਆਇਆ ਤਬ ਤੈ ਨੇ ਪਾਰਸ ਭੀ ਨਾ ਲੀਆ। ਅਬ ਮੈਂ ਪਾਂਚ ਅਸ਼ਰਫੀ ਰਾਖੀ, ਤਬ ਤੈ ਨੇ ਧਨ ਕੇ ਦੁਖ ਕਰ ਮੇਰੀ ਸੇਵਾ ਕਾ ਹੀ ਤਿਆਗ ਕਰ ਦੀਆ...(ਤੂ) ਮੁਝ ਕਉ ਲਜਾ ਲਵਾਵਤਾ ਹੈ...ਤਾਂ ਤੇ ਤੁਮ ਧਨ ਕਉ ਗ੍ਰਹਣ ਕਰੋ।...ਸੋ ਉਸ ਦਿਨ ਤੇ ਲੇ ਕਰ ਪਾਂਚ ਅਸ਼ਰਫੀ ਰੋਜ਼ ਹੀ ਹਰੀ ਭਗਵਾਨ ਠਾਕਰੋਂ ਕੇ ਆਸਨ ਕੇ ਨੀਚੇ ਧਰ ਜਾਵੈਂ, ਤਦ ਹੀ ਤੇ ਰਵਿਦਾਸ ਜੀ ਲਾਗੇ ਭੰਡਾਰੇ ਕਰਨੇ।"

ਉਪਰੋਕਤ ਦੋ ਸਾਖੀਆਂ ਰਾਹੀਂ ਇਹ ਭੁਲੇਖਾ ਪਾਉਣ ਦਾ ਯਤਨ ਕੀਤਾ ਗਿਆ ਹੈ ਕਿ ਭਗਤ ਰਵਿਦਾਸ ਜੀ ਠਾਕੁਰ ਦੀ ਪੂਜਾ ਵੀ ਕਰਦੇ ਸਨ। ਜੇ ਪੂਜਾ ਬੰਦ ਵੀ ਕੀਤੀ ਤਾਂ ਪਰਮਾਤਮਾ ਨੇ ਆਪ ਲਾਲਚ ਦੇ ਕੇ ਦੁਬਾਰਾ ਸ਼ੁਰੂ ਕਰਵਾ ਦਿੱਤੀ। ਸਾਖੀ ਨੰਬਰ 3 ਇਹ ਦ੍ਰਿੜ ਕਰਵਾਉਂਦੀ ਹੈ ਕਿ ਠਾਕੁਰ ਦੀ ਮੂਰਤੀ ਦੀ ਪੂਜਾ ਜ਼ਰੂਰ ਕਰਨੀ ਚਾਹੀਦੀ ਹੈ; ਭਾਵੇਂ ਉਹ ਮੂਰਤੀ ਕਿਸੇ ਪੱਥਰ, ਧਾਤੂ ਜਾਂ ਚਮੜੇ ਦੀ ਬਣੀ ਹੋਈ ਕਿਉਂ ਨਾ ਹੋਵੇ। ਦੂਜੇ ਪਾਸੇ, ਭਗਤ ਜੀ ਨੇ ਆਪਣੀ ਬਾਣੀ ਵਿਚ ਠਾਕੁਰ ਜਾਂ ਮੂਰਤੀ ਪੂਜਾ ਦਾ ਵਿਰੋਧ ਕੀਤਾ ਹੈ ਅਤੇ ਇਕ ਨਿਰਾਕਾਰ ਅਕਾਲ-ਪੁਰਖ ਦੀ ਪੂਜਾ (ਸਿਫਤ-ਸਾਲਾਹ) ਦਾ ਉਪਦੇਸ਼ ਦਿੱਤਾ ਹੈ।

(4) ਰਵਿਦਾਸ ਜੀ ਦੀ ਚੜ੍ਹਦੀ ਕਲਾ ਵੇਖ ਕੇ ਕਾਂਸ਼ੀ ਦੇ ਬ੍ਰਾਹਮਣਾਂ ਨੇ ਰਾਜੇ ਪਾਸ ਸ਼ਿਕਾਇਤ ਕੀਤੀ, "ਜਾਤੀ ਕਾ ਨੀਚ ਚਮਾਰ.....ਨਿਸਦਿਨ ਹੀ ਠਾਕੁਰ ਕੀ ਪੂਜਾ ਕੀਆ ਕਰਤਾ ਹੈ। ਇਹ ਪੂਜਾ ਤਿਸ ਕਾ ਅਧਿਕਾਰ ਨਹੀਂ। ਠਾਕੁਰ ਕੀ ਪੂਜਾ ਹਮਾਰਾ ਅਧਿਕਾਰ ਹੈ।"

ਰਾਜੇ ਨੇ ਕ੍ਰੋਧ ਵਿਚ ਆ ਕੇ ਰਵਿਦਾਸ ਜੀ ਨੂੰ ਸੱਦ ਭੇਜਿਆ ਤੇ ਉਸ ਨੂੰ ਪੁੱਛਿਆ-"ਇਹ ਸਾਲਿਗਰਾਮ ਕੇ ਪੂਜਾ ਕੀ ਦੀਖਿਆ ਤੁਝ ਕਉ ਕਿਸ ਨੇ ਦਈ ਹੈ?" ਰਵਿਦਾਸ ਜੀ ਨੇ ਉੱਤਰ ਦਿੱਤਾ-"ਉਚ ਨੀਚ ਸਰਬ ਮੈ ਏਕ ਹਰੀ ਭਗਵਾਨ ਹੀ ਵਿਆਪਕ ਹੈ। ਤਾਂ ਤੇ ਸਰਬਜਨ ਪੂਜਾ ਕੇ ਅਧਿਕਾਰੀ ਹੈਂ।"

ਕੋਲੋਂ ਮੰਤ੍ਰੀ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਇਨ੍ਹਾਂ ਸਾਰਿਆਂ ਨੂੰ ਆਖੋ ਕਿ ਆਪਣੇ ਠਾਕੁਰਾਂ ਨੂੰ ਇਥੇ ਲਿਆ ਕੇ ਨਦੀ ਵਿਚ ਸੁੱਟਣ ਤੇ ਫਿਰ ਬੁਲਾਉਣ। ਜਿਨ੍ਹਾਂ ਦੇ ਠਾਕੁਰ ਨਾ ਤਰਨ ਉਹ ਸਮਝੋ ਪੱਥਰ ਹੀ ਹਨ, ਦੇਵਤੇ ਨਹੀਂ ਹਨ। ਇਹ ਪਰਖ ਹੋਣ 'ਤੇ ਰਵਿਦਾਸ ਜੀ ਦੇ ਠਾਕੁਰ ਜਲ ਕੇ ਉਪਰ ਐਸੇ ਤਰੈਂ ਜੈਸੇ ਮੁਰਗਾਈ। ਦੋ ਘੜੀ ਪ੍ਰਯੰਤ ਠਾਕੁਰ ਜੀ ਜਲ ਕੇ ਊਪਰ ਕ੍ਰੀੜਾ ਕਰਤੇ ਰਹੇ।" ਜਦੋਂ ਰਵਿਦਾਸ ਜੀ ਨੇ ਸੱਦਿਆ ਕਿ ਆਓ ਘਰ ਚਲੀਏ, ਤਾਂ "ਐਸੇ ਸੁਨਤੇ ਹੀ ਠਾਕੁਰ ਜੀ ਦਉਰ ਕਰ ਨਦੀ ਕੇ ਕਿਨਾਰੇ ਆਇ ਲਾਗੇ। **ਤਬ ਭਗਤ ਜੀ ਨੇ ਤੁਲਸੀ ਦਲ ਧੂਪ ਦੀਪਾਦਿ ਲੇ ਕਰ ਠਾਕੁਰ ਜੀ ਕਾ ਪੂਜਨ ਕਰਾ।"**

(5) ਰਵਿਦਾਸ ਜੀ ਦੀ ਇਹ ਸੋਭਾ ਸੁਣ ਕੇ ਚਿਤੌੜ ਦੀ ਰਾਣੀ ਝਾਲੀ ਭਗਤ ਜੀ ਦੀ ਸ਼ਰਧਾਲੂ ਬਣੀ। ਚਿਤੌੜ ਦੇ ਰਾਜੇ ਨੇ ਇਨ੍ਹਾਂ ਨੂੰ ਆਪਣੇ ਸ਼ਹਿਰ ਸਦਵਾਇਆ। ਉਥੋਂ ਦੇ ਬ੍ਰਾਹਮਣਾਂ ਦੀ ਚੁੱਕ 'ਤੇ ਉਥੇ ਵੀ ਪਰਖ ਕੀਤੀ ਗਈ। ਰਾਜੇ ਨੇ ਆਖਿਆ ਕਿ ਅਸਾਂ ਇਕ ਆਸਣ ਤਿਆਰ ਕਰਾਇਆ ਹੈ, "ਜੈਸੇ ਨਦੀ ਤੇ ਨਿਕਸ ਕਰ ਪ੍ਰਭੂ ਤੁਮਰੇ ਹਾਥ ਪਰ ਆਇ ਇਸਥਿਤ ਭਏ ਹੈਂ, ਤੈਸੇ ਯਾ ਸਿੰਘਾਸਨ ਪਰ ਮੰਦਰ ਤੇ ਨਿਕਸ ਕਰ ਠਾਕੁਰ ਜੂ ਆਇ ਬਿਰਾਜਮਾਨ ਹੋਵੈਂ।" ਬ੍ਰਾਹਮਣਾਂ ਨੂੰ ਵੀ ਇਹ ਗੱਲ ਆਖੀ ਗਈ। ਬ੍ਰਾਹਮਣਾਂ ਦੇ ਆਖੇ ਤਾਂ ਠਾਕੁਰ ਨਾ ਆਏ ਪਰ ਜਦੋਂ ਰਵਿਦਾਸ ਜੀ ਨੇ ਉੱਚੀ ਸੁਰ ਵਿਚ ਪ੍ਰੇਮ ਨਾਲ ਸ਼ਬਦ ਅਲਾਪਿਆ, ਤਾਂ ਠਾਕੁਰ ਜੀ ਰਾਜੇ ਦੇ ਮਹਿਲਾਂ ਵਿਚੋਂ ਦੌੜ ਕੇ ਭਗਤ ਜੀ ਦੀ ਗੋਦ ਵਿਚ ਆ ਬੈਠੇ।

ਇਸੇ ਤਰ੍ਹਾਂ ਰਵਿਦਾਸ ਜੀ ਦੀ ਇਕ ਹੋਰ ਪਰਖ ਵੀ ਕੀਤੀ ਗਈ, ਤਾਂ ਉਨ੍ਹਾਂ ਵਿੱਪਰਾਂ ਨੇ ਪ੍ਰਾਰਥਨਾ ਕੀਤੀ ਕਿ "ਹੇ ਭਗਵਾਨ, ਆਪ ਨੇ ਯਗਿਓਪਵੀਤ ਕਿਉਂ ਨਹੀਂ ਧਾਰਨ ਕਰਾ ਹੂਆ।" **ਰਵਿਦਾਸ ਜੀ ਆਪਣੇ ਨਹੁੰਆਂ ਨਾਲ ਆਪਣੇ ਸਰੀਰ ਦਾ ਮਾਸ ਉਧੇੜ ਕੇ "ਭੀਤਰ ਤੇ ਸੁਅਰਨ (ਸੋਨੇ) ਕਾ ਯਗਿਓਪਵੀਤ ਪਰਾ ਹੂਆ ਤਿਨ ਕਉ ਦਿਖਾਵਤੇ ਭਏ।"**

ਭਗਤ ਮਾਲਾਵਾਂ, ਮੈਕਾਲਿਫ਼ ਅਤੇ ਹੋਰਨਾਂ ਲੇਖਕਾਂ ਵਲੋਂ ਪ੍ਰਚਾਰੀਆਂ ਜਾਂਦੀਆਂ 'ਸਾਖੀਆਂ' ਜਿਥੇ ਬ੍ਰਾਹਮਣੀ ਵਿਸ਼ਵਾਸਾਂ ਤੇ ਕਰਮਕਾਂਡਾਂ ਨਾਲ ਭਰੀਆਂ ਪਈਆਂ ਹਨ, ਉਤੇ ਰਵਿਦਾਸ ਜੀ ਦੇ ਨੀਚ-ਜਾਤੀ ਵਾਲਾ ਹੋਣ ਦਾ ਪ੍ਰਚਾਰ ਵੀ ਕਰਦੀਆਂ ਹਨ। ਇਸ ਤਰ੍ਹਾਂ ਕਈ ਸਾਖੀਆਂ ਵਿਚ ਤਾਂ ਆਪਾ-ਵਿਰੋਧੀ ਗੱਲਾਂ ਵੀ ਲਿਖੀਆਂ ਹੋਈਆਂ ਹਨ।

ਬ੍ਰਾਹਮਣ ਇੰਨਾ ਚਲਾਕ ਹੈ ਕਿ ਉਹ ਜਿਥੇ (ਉਸੇ ਦੁਆਰਾ ਥਾਪੀ) ਨੀਵੀਂ ਜਾਤ ਦੇ ਭਗਤਾਂ ਦਾ ਲੋੜ ਪੈਣ ਤੇ, ਵਿਖਾਵੇ ਦੀ ਖ਼ਾਤਰ, ਸਤਿਕਾਰ ਕਰਨ ਦਾ ਨਾਟਕ ਰਚ ਲੈਂਦਾ ਹੈ, ਉਥੇ ਉਨ੍ਹਾਂ ਭਗਤਾਂ (ਅਤੇ ਬ੍ਰਾਹਮਣੀ ਵਿਚਾਰਧਾਰਾ ਦੇ ਹੋਰ ਵਿਰੋਧੀਆਂ) ਦੀ ਵਿਚਾਰਧਾਰਾ ਨੂੰ ਗੰਧਲੀ ਕਰਦਾ ਹੈ, ਪਲੀਤ ਕਰਦਾ ਹੈ। ਇਸ ਤਰ੍ਹਾਂ ਵਿਰੋਧੀਆਂ ਨੂੰ ਇੰਨੀ ਲੁਕਵੀਂ ਤੇ ਜ਼ੋਰਦਾਰ ਸੱਟ ਮਾਰਦਾ ਹੈ ਕਿ ਉਹ ਸਦੀਆਂ ਤੱਕ ਵਿਰੋਧ ਦੀ ਆਵਾਜ਼ ਨੂੰ ਦਬਾਉਣ ਵਿਚ ਸਫ਼ਲ ਹੋ ਜਾਂਦਾ ਹੈ। ਉਸਨੇ ਬੁੱਧ ਧਰਮ, ਭਗਤੀ ਲਹਿਰ ਅਤੇ ਸਿੱਖ ਧਰਮ ਵਿਰੁੱਧ

ਆਪਣਾ ਮਾਰੂ ਹਥਿਆਰ ਬੜੀ ਸਫਲਤਾ ਨਾਲ ਵਰਤਿਆ ਹੈ। ਉਸਦਾ ਮਾਰੂ ਜ਼ਹਿਰ (ਪ੍ਰਚਾਰ ਢੰਗ) ਇੰਨਾ ਮਿੱਠਾ ਹੈ ਕਿ ਲੋਕ ਜ਼ਹਿਰ ਖੁਸ਼ੀ-ਖੁਸ਼ੀ ਖਾਂਦੇ ਹਨ ਅਤੇ ਆਪਣੀਆਂ ਜੜ੍ਹਾਂ ਆਪ ਹੀ ਕੱਟੀ ਜਾਂਦੇ ਹਨ।

ਉਪਰੋਕਤ ਸਾਖੀਆਂ ਵਿਚ ਭਗਤ ਰਵਿਦਾਸ ਜੀ ਦਾ ਵਿਰੋਧ ਇਸ ਢੰਗ ਨਾਲ ਕੀਤਾ ਗਿਆ ਹੈ ਕਿ ਲੋਕ ਭਗਤ ਜੀ ਦੇ ਉਪਦੇਸ਼ਾਂ ਦੇ ਉਲਟ ਵਿਹਾਰ ਕਰਦੇ ਹੋਏ ਵੀ, ਆਪਣੇ ਆਪ ਨੂੰ ਭਗਤ ਜੀ ਦੇ ਸ਼ਰਧਾਲੂ ਸਮਝੀ ਜਾਣ।

ਭਗਤ ਰਵਿਦਾਸ ਜੀ ਦੇ ਪ੍ਰਚਾਰ ਵਿਰੁੱਧ ਬ੍ਰਾਹਮਣਾਂ ਤੇ ਉਨ੍ਹਾਂ ਦੇ ਪਿੱਛ-ਲੱਗਾਂ ਨੇ ਵਾਰ-ਵਾਰ ਸਾਜ਼ਿਸ਼ਾਂ ਰਚੀਆਂ, ਪਰ ਭਗਤ ਜੀ ਇਕ ਪ੍ਰਭੂ ਦੇ ਓਟ ਆਸਰੇ ਅਨੁਸਾਰ, ਅਡੋਲ ਤੇ ਅਡਿੱਗ ਰਹਿ ਕੇ ਉਨ੍ਹਾਂ ਵਿਚਾਰਾਂ ਦਾ ਪ੍ਰਚਾਰ ਕਰਦੇ ਰਹੇ ਜਿਹੜੇ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੁੰਦੇ ਹਨ। ਇਹ ਉਨ੍ਹਾਂ ਦੇ ਉੱਚੇ-ਸੁੱਚੇ ਜੀਵਨ ਦਾ ਅਸਰ ਹੀ ਸੀ ਕਿ ਸਾਧਾਰਨ ਮਨੁੱਖਾਂ ਤੋਂ ਲੈ ਕੇ ਆਪਣੇ ਆਪ ਨੂੰ ਰਾਜੇ ਅਖਵਾਉਣ ਵਾਲੇ ਬੰਦੇ ਉਨ੍ਹਾਂ ਦੇ ਸ਼ਰਧਾਲੂ-ਸੇਵਕ ਬਣ ਗਏ। ਉਨ੍ਹਾਂ ਦੇ ਸੇਵਕਾਂ ਵਿਚ ਗਾਂਗਰੋਨ ਗੜ੍ਹ ਦਾ ਰਾਜਾ 'ਪੀਪਾ', ਕਾਂਸ਼ੀ ਦਾ ਰਾਜਾ ਵੀਰ ਸਿੰਘ ਦੇਵ ਬਘੇਲਾ, ਚਿਤੌੜ ਦੀ ਰਾਣੀ ਝਾਲੀ, ਰਤਨ ਕੁੰਵਰੀ ਖਤਰਾਣੀ, ਮੀਰਾਂ ਬਾਈ ਆਦਿ ਦਾ ਨਾਮ ਲਿਆ ਜਾਂਦਾ ਹੈ। ਮੀਰਾਂ ਬਾਈ ਜਿਹੜੀ ਕਿ ਪਹਿਲਾਂ ਕ੍ਰਿਸ਼ਨ ਭਗਤੀ ਵਿਚ ਲੀਨ ਰਹਿੰਦੀ ਸੀ, ਭਗਤ ਜੀ ਦੇ ਸੰਪਰਕ ਵਿਚ ਆ ਕੇ ਨਿਰਾਕਾਰ ਪ੍ਰਭੂ ਦੀ ਭਗਤੀ ਕਰਨ ਲੱਗ ਪਈ।

ਭਗਤ ਜੀ ਦੀ ਬਾਣੀ ਗੁਰਮਤਿ ਨਾਲ ਮੇਲ ਖਾਂਦੀ ਹੋਣ ਕਰਕੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਪੋਥੀ ਵਿਚ ਨੋਟ ਕਰ ਲਈ ਸੀ ਤੇ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਕੀਤੀ ਗਈ।

ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਅਤੇ ਨਿਰਗੁਣ ਭਗਤੀ-ਧਾਰਾ ਦੇ ਕੁਝ ਹੋਰ ਭਗਤਾਂ ਦੇ ਯਤਨ ਸਦਕਾ ਲੋਕ ਬ੍ਰਾਹਮਣੀ ਵਿਚਾਰਾਂ ਤੇ ਬਿਪਰਨੀ ਰੀਤਾਂ ਨੂੰ ਤਿਆਗਣ ਲੱਗ ਪਏ। ਭਗਤ ਜੀ ਦੇ ਜੀਵਨ-ਕਾਲ ਵਿਚ ਹੀ ਉਹ ਪੂਰੇ ਭਾਰਤ ਵਿਚ ਪ੍ਰਸਿੱਧ ਹੋ ਗਏ। ਉਹ ਬੰਗਾਲ ਵਿਚ ਰੁਈਦਾਸ, ਮਹਾਂਰਾਸ਼ਟਰ ਵਿਚ ਰੋਹੀਦਾਸ ਜਾਂ ਰੋਹਿਤਾਸ਼ਵ, ਉੱਤਰ ਪ੍ਰਦੇਸ਼, ਰਾਜਸਥਾਨ ਤੇ ਪੰਜਾਬ ਵਿਚ ਰਵਿਦਾਸ ਅਤੇ ਕੁਝ ਥਾਵਾਂ ਤੇ ਰੈਦਾਸ ਤੇ ਰਾਮਦਾਸ ਕਰਕੇ ਜਾਣੇ ਜਾਣ ਲੱਗੇ। ਉਂਝ ਰਵਿਵਾਰ (ਐਤਵਾਰ) ਨੂੰ ਪੈਦਾ ਹੋਣ ਕਰਕੇ ਮਾਤਾ-ਪਿਤਾ ਨੇ ਉਨ੍ਹਾਂ ਦਾ ਨਾਮ 'ਰਵਿਦਾਸ' ਹੀ ਰੱਖਿਆ ਸੀ। ਏਹੀ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਵਿਚ ਅੰਕਿਤ ਹੈ।

ਆਪਣੇ ਜੀਵਨ ਦੇ ਅਖ਼ੀਰਲੇ ਦਿਨਾਂ ਵਿਚ ਆਪ ਮੀਰਾਂ ਬਾਈ ਦੇ ਸੱਦੇ 'ਤੇ ਆਪਣੀ ਪਤਨੀ ਸਮੇਤ ਚਿਤੌੜ ਚਲੇ ਗਏ। ਉਥੇ ਸਤਿਸੰਗ ਹੋਣ ਲੱਗਾ—ਭਜਨ, ਕੀਰਤਨ ਦੇ ਨਾਲ ਆਪ ਪ੍ਰਵਚਨ ਕਰਦੇ। ਇਹ ਗੱਲ ਬ੍ਰਾਹਮਣਾਂ ਨੂੰ ਸਵੀਕਾਰ ਨਹੀਂ ਸੀ, ਉਨ੍ਹਾਂ ਨੇ ਭਗਤ ਜੀ ਦਾ ਤਿੱਖਾ ਵਿਰੋਧ ਕੀਤਾ। ਇਸ ਤਰ੍ਹਾਂ ਸੱਚ-ਧਰਮ, ਧਰਮ ਦਾ ਪ੍ਰਕਾਸ਼ ਅਤੇ ਬ੍ਰਾਹਮਣਾਂ ਦੇ ਵਿਰੋਧ ਦਾ ਮੁਕਾਬਲਾ ਕਰਦਿਆਂ ਹੋਇਆਂ ਆਪ ਇਕ ਦਿਨ ਪ੍ਰਭੂ ਚਰਨਾਂ ਵਿਚ ਜਾ ਬਿਰਾਜੇ। ਉਸੇ ਦਿਨ ਆਪ ਦੀ ਪਤਨੀ ਦਾ ਵੀ ਦਿਹਾਂਤ ਹੋ ਗਿਆ। ਆਪ ਦੇ ਦਿਹਾਂਤ ਦੇ ਸਮੇਂ ਜਾਂ ਕੁੱਲ ਉਮਰ ਬਾਰੇ ਵਿਦਵਾਨ ਇਕ-ਮਤ ਨਹੀਂ ਹਨ। ਪ੍ਰਿਥਵੀ ਸਿੰਘ ਆਜ਼ਾਦ ਅਤੇ ਭਾਈ ਬਰਕਤ ਸਿੰਘ ਅਨੁਸਾਰ ਆਪ ਦਾ ਦੇਹਾਂਤ ਸੰਨ 1527 (ਸੰਮਤ 1584) ਨੂੰ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਸੰਨ 1518 (ਸੰਮਤ 1575) ਵਿਚ ਹੋਇਆ। ਵੱਖ-ਵੱਖ ਲੇਖਕਾਂ ਨੇ ਆਪ ਜੀ ਦੀ ਕੁੱਲ ਆਯੂ 104 ਸਾਲ, 120 ਸਾਲ, 151 ਸਾਲ ਆਦਿ ਲਿਖੀ ਹੈ।

ਭਗਤ ਰਵਿਦਾਸ ਜੀ ਰਚਿਤ 40 ਸ਼ਬਦ, 16 ਰਾਗਾਂ ਵਿਚ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਆਪ ਜੀ ਦੀ ਬਾਣੀ ਤੋਂ ਹੇਠ ਲਿਖੇ ਵਿਚਾਰ ਮੁੱਖ ਤੌਰ 'ਤੇ ਪ੍ਰਗਟ ਹੁੰਦੇ ਹਨ :

(1) ਮਨੁੱਖਾ ਜੀਵਨ ਦਾ ਮਨੋਰਥ ਸਰਬ ਵਿਆਪਕ ਪ੍ਰਭੂ ਨਾਲ ਪ੍ਰੀਤ ਕਰਕੇ, ਉਸ ਨਾਲ ਇਕ-ਮਿਕ ਹੋਣਾ ਹੈ।

(2) ਪ੍ਰਭੂ ਹੀ ਸਭ ਸੁਖ ਤੇ ਹੋਰ ਦਾਤਾਂ ਦੇਣ ਵਾਲਾ ਹੈ ਅਤੇ ਉਸਦੀ ਜੋਤਿ ਸਭ ਜੀਵਾਂ ਦੇ ਅੰਦਰ ਮੌਜੂਦ ਹੈ।

(3) ਪ੍ਰਭੂ ਦੀ ਭਗਤੀ ਨਾਲ ਨੀਵੇਂ ਕਹੇ ਜਾਂਦੇ ਲੋਕ ਵੀ ਸੰਸਾਰ ਵਿਚ ਸ਼ੋਭਾ ਤੇ ਵਡਿਆਈ ਪ੍ਰਾਪਤ ਕਰਦੇ ਹਨ।

(4) ਪ੍ਰਭੂ ਲਈ ਪ੍ਰੀਤ-ਪਿਆਰ, ਸ਼ਰਧਾ, ਸੇਵਾ, ਅਰਾਧਨਾ ਦੀ ਭਾਵਨਾ ਹੀ 'ਭਗਤੀ' ਹੈ।

(5) ਭਗਤੀ ਦਾ ਸਿਖਰ 'ਪਰਮ-ਪਦ' ਦੀ ਅਵਸਥਾ ਹੈ। ਇਸ ਅਵਸਥਾ ਵਿਚ ਕੋਈ ਸੋਗ, ਦੁੱਖ, ਚਿੰਤਾ, ਪਾਪ ਵਿਕਾਰ, ਮਨੁੱਖ ਤੇ ਅਸਰ ਨਹੀਂ ਪਾ ਸਕਦੇ। ਮੌਤ ਦਾ ਡਰ ਮੁੱਕ ਜਾਂਦਾ ਹੈ। ਇਸ ਅਵਸਥਾ ਨੂੰ ਭਗਤ ਜੀ ਨੇ 'ਬੇਗ਼ਮਪੁਰਾ' ਦਾ ਨਾਮ ਦਿੱਤਾ ਹੈ।

(6) ਧਰਮ ਦੇ ਮਾਰਗ ਅਥਵਾ ਭਗਤੀ ਮਾਰਗ ਦਾ ਪਤਾ ਸਾਧ-ਸੰਗਤ ਵਿਚ ਜਾ ਕੇ ਲਗਦਾ ਹੈ।

(7) ਕਰਮ-ਕਾਂਡੀ ਪੂਜਾ (ਮੂਰਤੀਆਂ/ਠਾਕਰਾਂ ਨੂੰ ਦੁੱਧ ਨਾਲ ਇਸ਼ਨਾਨ ਕਰਾਉਣਾ, ਫੁੱਲ ਚੜ੍ਹਾਉਣੇ, ਮੂਰਤੀਆਂ ਨੂੰ ਸ਼ਿੰਗਾਰਨਾ ਤੇ ਪ੍ਰਸ਼ਾਦ ਚੜ੍ਹਾਉਣਾ, ਆਰਤੀ ਉਤਾਰਨੀ, ਹੋਰ ਬ੍ਰਾਹਮਣੀ ਕਰਮ ਕਰਨੇ, ਭੇਖ ਧਾਰਨਾ, ਟਿੱਕੇ ਲਾਉਣੇ...ਆਦਿ) ਦੀ ਭਗਤੀ ਮਾਰਗ ਵਿਚ ਕੋਈ ਥਾਂ ਨਹੀਂ।

(8) ਸਰੀਰਕ ਮੋਹ, ਵਿਕਾਰਾਂ ਤੇ ਮਾਇਆ ਦੇ ਬੁਰੇ ਪ੍ਰਭਾਵ ਤੋਂ ਬਚ ਕੇ, ਨਿਰਮਲ ਹਿਰਦੇ ਨਾਲ ਪ੍ਰਭੂ ਦਾ ਗੁਣ-ਗਾਇਨ ਕਰਨਾ ਚਾਹੀਦਾ ਹੈ।

ਚਾਨਣ-ਮੁਨਾਰੇ

# ਪ੍ਰੋਫੈਸਰ ਸਾਹਿਬ ਸਿੰਘ—ਇਕ ਸ਼ਰਧਾਂਜਲੀ

ਪ੍ਰੋ: ਪ੍ਰੀਤਮ ਸਿੰਘ ਜੀ

(1)

ਪ੍ਰੋਫੈਸਰ ਸਾਹਿਬ ਸਿੰਘ ਦੀ ਕਹਾਣੀ, ਸਿਆਲਕੋਟ ਜ਼ਿਲ੍ਹੇ ਦੇ ਇਕ ਅਸਲੋਂ ਨਿੱਕੇ ਜਿਹੇ ਪਿੰਡ 'ਫੱਤੇਵਾਲੀ' ਦੇ ਇਕ ਬੇਹੱਦ ਗਰੀਬ ਤੇ ਕਰਜ਼ਾਈ ਹਿੰਦੂ ਹਟਵਾਣੀਏ ਦੇ ਘਰ ਜਨਮ ਲੈ ਕੇ, ਆਪਣੀ ਮਰਜ਼ੀ ਨਾਲ ਸਿੱਖ ਸਜਣ, ਆਪਣੇ ਮਾੜਚੂ ਜਿਹੇ ਸਰੀਰ ਉਤੇ ਤਰ੍ਹਾਂ-ਤਰ੍ਹਾਂ ਦੇ ਰੋਗਾਂ ਵਲੋਂ ਹੁੰਦੇ ਹਿੰਦੂ ਹਮਲਿਆਂ ਤੋਂ ਬਚਣ, ਕਰਜ਼ੇ ਅਤੇ ਪਰਿਵਾਰ ਦੀਆਂ ਜ਼ਿੰਮੇਵਾਰੀਆਂ ਨੂੰ ਪੂਰੀ ਤਰ੍ਹਾਂ ਨਿਭਾਉਣ ਅਤੇ ਆਪਣੇ ਨਵੇਂ ਧਾਰੇ ਧਰਮ ਦੇ ਮੂਲ ਅਸੂਲਾਂ ਨੂੰ ਸਮਝਣ ਦੇ ਨਿਰੰਤਰ ਜਤਨਾਂ ਦੀ ਇਕ ਰੋਚਕ ਕਹਾਣੀ ਹੈ।

ਅੱਜ ਪ੍ਰੋਫੈਸਰ ਸਾਹਿਬ ਸਿੰਘ ਦੇ ਅਨੇਕਾਂ ਸ਼ਾਗਿਰਦ, ਉਨ੍ਹਾਂ ਦੀਆਂ ਪੁਸਤਕਾਂ ਦੇ ਹਜ਼ਾਰਾਂ ਜਾਣੇ-ਅਣਜਾਣੇ ਪਾਠਕ ਅਤੇ ਬਹੁਤ ਪੰਥਕ ਆਗੂ ਜਾਂ ਅਧਿਆਪਕ ਪ੍ਰੋਫੈਸਰ ਸਾਹਿਬ ਸਿੰਘ ਨੂੰ ਸਿੱਖ ਧਰਮ ਤੇ ਉਸਦੇ ਪਵਿੱਤਰ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ-ਪਰਮਾਰਥਾਂ ਦਾ ਸਭ ਤੋਂ ਵੱਡਾ ਗਿਆਨੀ, ਵਿਆਕਰਣ ਦਾ ਪਰਬੀਨ ਗਿਆਤਾ ਅਤੇ ਸਰਲ ਪੰਜਾਬੀ ਦਾ ਉੱਤਮ ਲੇਖਕ ਮੰਨਦੇ ਹਨ ਪਰ ਬਹੁਤ ਘੱਟ ਲੋਕਾਂ ਨੂੰ ਇਹ ਪਤਾ ਹੈ ਕਿ ਪ੍ਰੋਫੈਸਰ ਸਾਹਿਬ ਸਿੰਘ ਦਾ ਸਾਰਾ ਜੀਵਨ ਇਕ ਨਿਡਰ ਸੰਗਰਾਮੀਏ ਦਾ ਜੀਵਨ ਸੀ, ਜਿਸ ਨੂੰ ਧੜੇ ਨਾਲੋਂ ਧਰਮ ਤੇ ਅਸੂਲ ਵਧੇਰੇ ਪਿਆਰੇ ਸਨ ਤੇ ਜਿਸ ਨੇ ਨਿਰੋਲ ਆਪਣੀ ਘਾਲ ਤੇ ਸਿਰੜ ਨਾਲ ਬਣਾਈ ਲਿਆਕਤ ਨੂੰ ਆਪਣੇ ਸਾਰੇ ਜੀਵਨ ਦੇ ਕੰਮ ਦਾ ਆਧਾਰ ਬਣਾਇਆ।

ਜਿਨ੍ਹਾਂ ਅਹੁਦਿਆਂ ਉੱਤੇ ਲੱਗਣ ਨੂੰ ਦੁਨੀਆਂ ਤਰੱਕੀ ਸਮਝਦੀ ਹੈ, ਪ੍ਰੋਫੈਸਰ ਸਾਹਿਬ ਸਿੰਘ ਨੇ ਉਮਰ ਭਰ ਉਨ੍ਹਾਂ ਵੱਲ ਤੱਕ ਕੇ ਵੀ ਨਾ ਵੇਖਿਆ। ਇਕ ਵਾਰੀ ਨਹੀਂ, ਕਈ ਵਾਰੀ ਉਹ ਵੱਡੀ ਤਨਖਾਹ ਵਾਲੀ ਨੌਕਰੀ ਛੱਡ ਕੇ ਛੋਟੀ ਤਨਖਾਹ ਵਾਲੀ ਨੌਕਰੀ ਪ੍ਰਵਾਨ ਕਰਦੇ ਰਹੇ, ਕਿਉਂਕਿ ਉਨ੍ਹਾਂ ਨੂੰ ਆਪਣੇ ਮਨ-ਚਿੰਦੇ ਕੰਮ ਲਈ ਸੁਖਾਵੇਂ ਮਾਹੌਲ ਦਾ ਫਿਕਰ ਵਧੇਰੇ ਹੁੰਦਾ ਸੀ ਤੇ ਤਨਖਾਹ ਦਾ ਘੱਟ।

ਇਕ ਵਾਰੀ ਸੋਝੀ ਹੋਣ ਉਪਰੰਤ, ਉਨ੍ਹਾਂ ਨੇ ਗੁਰਬਾਣੀ ਨੂੰ ਠੀਕ ਤਰ੍ਹਾਂ ਸਮਝਣ-ਸਮਝਾਉਣ, ਗੁਰਮਤਿ ਦੀ ਨਿਰੋਲਤਾ ਨਿਰੋਲਣ ਤੇ ਗੁਰ-ਇਤਿਹਾਸ ਨੂੰ ਮਨ-ਘੜਤਾ ਤੋਂ ਸਾਫ਼ ਕਰਨ ਨੂੰ ਆਪਣਾ ਨਿਸ਼ਾਨਾ ਮਿੱਥ ਲਿਆ। ਅਜੀਬ ਘਟਨਾ ਹੈ ਜਿੰਨੀ ਦੇਰ ਇਹ ਕੰਮ ਨਾ ਮੁੱਕਿਆ, ਓਨੀ ਦੇਰ ਉਹ ਆਪਣੇ ਰੋਗੀ ਸਰੀਰ ਨੂੰ ਬੇਤਰਸ ਹੋ ਕੇ ਵਾਹੁੰਦੇ ਰਹੇ ਤੇ ਜਿਉਂ ਹੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਆਕਰਣ, ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਤੇ ਦਸਾਂ ਗੁਰੂਆਂ ਦੇ ਜੀਵਨ ਲਿਖਣ ਦਾ ਕੰਮ ਮੁਕੰਮਲ ਹੋਇਆ, ਉਹ ਮੰਜੇ ਉਤੇ ਪੈ ਗਏ, ਉਨ੍ਹਾਂ ਦੇ ਸਰੀਰ ਉਤੋਂ ਉਨ੍ਹਾਂ ਦੇ ਮਨ ਦੀ ਪਕੜ ਢਿੱਲੀ ਪੈ ਗਈ ਤੇ ਛੇਤੀ ਹੀ ਮਨ ਵੀ ਉਨ੍ਹਾਂ ਦਾ ਆਪਣਾ ਨਾ ਰਿਹਾ।

(2)

ਫੱਤੇਵਾਲੀ, ਜਿਥੇ 16-2-1892 ਨੂੰ ਪ੍ਰੋਫੈਸਰ ਸਾਹਿਬ ਦਾ ਜਨਮ ਹੋਇਆ, ਸਿਆਲਕੋਟ ਜ਼ਿਲ੍ਹੇ ਦੀ ਪਸਰੂਰ ਤਹਿਸੀਲ ਦਾ ਇਕ ਪਿੰਡ ਸੀ। ਇਨ੍ਹਾਂ ਦੇ ਬਜ਼ੁਰਗ ਪਿਛੋਂ ਰਾਮ ਨਗਰ, ਜ਼ਿਲ੍ਹਾ ਗੁਜਰਾਂਵਾਲੇ ਤੋਂ ਏਥੇ ਆ ਕੇ ਵੱਸੇ ਸਨ। ਇਨ੍ਹਾਂ ਦੇ ਪਿਤਾ ਨੇ ਇਸ ਨਿੱਕੇ ਜਿਹੇ ਪਿੰਡ ਵਿਚ ਪਰਚੂਨ ਦੀ ਇਕ ਟੁੱਟੀ ਜਿਹੀ ਹੱਟੀ ਪਾਈ ਹੋਈ ਸੀ, ਪਰ ਕੱਲਰਾਨਾ ਇਲਾਕਾ ਹੋਣ ਦੇ ਕਾਰਨ, ਪਿੰਡ ਦੇ ਲੋਕ ਅੱਤ ਦਰਜੇ ਦੇ ਗਰੀਬ ਸਨ। ਗਰੀਬਾਂ ਵਿਚ, ਗਰੀਬ ਸ਼ਾਹ ਦੀ ਹੱਟੀ ਬਹੁਤ ਚਿਰ ਚੱਲ ਨਾ ਸਕੀ। ਪ੍ਰੋਫੈਸਰ ਸਾਹਿਬ ਦੇ ਪਿਤਾ ਦਾ ਨਾਂ ਬਾਬਾ ਹੀਰਾ ਨੰਦ ਸੀ। ਬਾਬਾ ਜੀ ਨੇ ਆਪਣੇ ਜੇਠੇ ਪੁੱਤਰ ਦਾ ਨਾਮ 'ਨੱਥੂ ਰਾਮ' ਰੱਖਿਆ। ਅਜੇ ਨੱਥੂ ਰਾਮ ਕੁਝ ਦਿਨਾਂ ਦਾ ਹੀ ਸੀ ਕਿ ਪਿਤਾ ਨੇ ਫੱਤੇਵਾਲੀ ਛੱਡ ਕੇ 'ਥਰਪਾਲ' ਪਿੰਡ ਵਿਚ ਜਾ ਹੱਟੀ ਪਾਈ।

'ਥਰਪਾਲ', ਪੰਜਾਬੀ ਸਾਹਿੱਤ ਦੇ ਜਾਣਕਾਰਾਂ ਵਿਚ ਇਸ ਕਰਕੇ ਪ੍ਰਸਿੱਧ ਹੈ ਕਿ ਏਥੇ ਦੇ ਪ੍ਰਸਿੱਧ ਕਵੀ ਹਾਸ਼ਮ ਨੂੰ ਮਹਾਰਾਜਾ ਸਿੰਘ ਵਲੋਂ ਜਾਗੀਰ ਮਿਲੀ ਹੋਈ ਸੀ। ਬਾਲਕ ਨੱਥੂ ਰਾਮ ਨੂੰ ਹਾਸ਼ਮ ਤੇ ਸਪੁੱਤਰ, ਮੌਲਵੀ ਹਯਾਤ ਸ਼ਾਹ ਪਾਸੋਂ ਆਪਣੀ ਮੁੱਢਲੀ ਤਾਲੀਮ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮੌਲਵੀ ਹਯਾਤ ਖ਼ਾਂ ਆਪ ਵੀ ਸ਼ਾਇਰ ਸੀ। ਇਸ ਖਾਨਦਾਰੀ ਸ਼ਾਇਰ ਨੇ ਬਾਲਕ ਨੱਥੂ ਰਾਮ ਦੇ ਸਿਰ ਉਤੇ ਪਤਾ ਨਹੀਂ ਕਿਸ ਅਲੌਕਿਕ ਹਮਦਰਦੀ ਨਾਲ ਭਰਿਆ ਹੱਥ ਰੱਖਿਆ ਤੇ ਕੈਸੀ ਰਹੱਸਮਈ ਦ੍ਰਿਸ਼ਟੀ ਨਾਲ ਤੱਕਿਆ ਕਿ ਬਾਲਕ ਨੇ ਸ਼ੁਰੂ ਤੋਂ ਹੀ ਵਿੱਦਿਆ ਦੇ ਖੇਤਰ ਵਿਚ ਚਮਕਣਾ ਸ਼ੁਰੂ ਕਰ ਦਿੱਤਾ।

ਬਾਲਕ ਨੱਥੂ ਰਾਮ ਦੀ ਪੜ੍ਹਾਈ ਦੀ ਕਥਾ ਵੀ ਕਾਫੀ ਨਿਰਾਲੀ ਹੈ। ਇਸ ਕਥਾ ਦਾ ਇਕ ਭਾਗ ਪੜ੍ਹਨ ਵਾਲੇ ਦੀ ਹੋਰ ਅਗੇਰੇ ਪੜ੍ਹਨ ਦੀ ਤੀਬਰ-ਇੱਛਾ, ਅਤੇ ਪਿਤਾ, ਮਾਤਾ, ਭਰਾਵਾਂ ਤੇ ਹਮਦਰਦਾਂ ਦੀ ਇਸ ਇੱਛਾ ਦੀ ਪੂਰਤੀ ਲਈ ਕੀਤੀਆਂ ਕੁਰਬਾਨੀਆਂ ਨੇ ਮੱਲਿਆ ਹੋਇਆ ਹੈ, ਤੇ ਦੂਜਾ ਭਾਗ ਉਨ੍ਹਾਂ ਵਿਘਨਾਂ ਨੇ, ਜੋ ਹਰ ਪੜਾਅ ਉੱਤੇ ਰਾਹ ਰੋਕਣ ਲਈ ਬਾਹਾਂ ਖਿਲਾਰ ਕੇ ਖੜ੍ਹੇ ਹੁੰਦੇ ਰਹੇ।

ਪਿਉ ਆਪ ਭਾਵੇਂ ਦੋ ਡੰਗ ਦੀ ਰੋਟੀ ਵਲੋਂ ਆਤੁਰ ਸੀ, ਪਰ ਉਸ ਨੇ ਬੱਚੇ ਨੂੰ ਪੜ੍ਹਾਈ ਵਲੋਂ ਨਾ ਹਟਾਇਆ। ਆਪਣੀ ਜੀਵਨ-ਕਹਾਣੀ ਵਿਚ ਪ੍ਰੋਫੈਸਰ ਸਾਹਿਬ ਨੇ ਬੜੇ ਨਿੱਘ ਨਾਲ ਪਹਿਲੀ ਜਮਾਤ ਵਾਲੇ ਇਮਤਿਹਾਨ ਵਾਲੇ ਦਿਨ ਦੀ ਯਾਦ ਤਾਜ਼ਾ ਕੀਤੀ ਹੈ, ਜਦੋਂ ਉਨ੍ਹਾਂ ਦੇ ਪਿਤਾ ਨੇ, ਆਪਣੇ ਸਪੁੱਤਰ ਦੀ ਹੱਲਾ-ਸ਼ੇਰੀ ਲਈ, ਇਕ ਧੇਲਾ ਉਸ ਦੀ ਤਲੀ ਉਤੇ ਟਿਕਾਇਆ ਸੀ। ਇਕ ਧੇਲਾ ਅੱਧੇ ਪੈਸੇ ਦੇ ਬਰਾਬਰ ਹੁੰਦਾ ਸੀ।

ਰਈਏ ਤਹਿਸੀਲ ਦੇ ਪ੍ਰਾਇਮਰੀ ਸਕੂਲ

ਵਿਚ ਉਨ੍ਹਾਂ ਨੂੰ ਮੌਲਵੀ ਹਯਾਤ ਖਾਨ ਵਰਗਾ ਇਕ ਹੋਰ ਹਮਦਰਦ ਉਸਤਾਦ, ਕਾਜ਼ੀ ਜਲਾਲਦੀਨ ਟੱਕਰ ਗਿਆ, ਜਿਸ ਨੇ ਅੱਗੇ ਪੜ੍ਹਨ ਲਈ ਆਪਣੇ ਸ਼ਗਿਰਦ ਦੇ ਪਿਤਾ ਨੂੰ ਕਾਫੀ ਪ੍ਰੇਰਨਾ ਦਿੱਤੀ, ਜਿਸ ਕਰਕੇ 'ਗੋਤਾ ਫਤੇਗੜ੍ਹ' ਨਾਮ ਦੇ ਕਸਬੇ ਦੇ ਵਰਨੈਕੂਲਰ ਮਿਡਲ ਸਕੂਲ ਵਿਚ ਉਨ੍ਹਾਂ ਦਾ ਦਾਖਲਾ ਸੌਖਾ ਹੋ ਗਿਆ। ਵਰਨੈਕੂਲਰ-ਮਿਡਲ ਤੋਂ ਬਾਅਦ ਉਨ੍ਹਾਂ ਦਿਨਾਂ ਵਿਚ ਹਾਈ ਸਕੂਲਾਂ ਵਿਚ, ਜੂਨੀਅਰ-ਸਪੈਸ਼ਲ ਤੇ ਸੀਨੀਅਰ-ਸਪੈਸ਼ਲ ਕਲਾਸਾਂ ਹੁੰਦੀਆਂ ਸਨ, ਜਿਨ੍ਹਾਂ ਵਿਚ ਸਿਰਫ਼ ਅੰਗ੍ਰੇਜ਼ੀ ਹੀ ਪੜ੍ਹਾਈ ਜਾਂਦੀ ਸੀ। ਹਾਈ ਸਕੂਲ ਪਸਰੂਰ ਤੋਂ ਉਰ੍ਹਾਂ ਕੋਈ ਹੋਰ ਹੈ ਨਹੀਂ ਸੀ। ਚੰਗੇ ਨੰਬਰ ਆ ਜਾਣ ਦੇ ਕਾਰਨ, ਮਿਡਲ ਵਿਚ 6 ਰੁਪਏ ਮਾਹਵਾਰ ਵਜ਼ੀਫਾ ਵੀ ਲੱਗ ਗਿਆ।

ਜੂਨੀਅਰ-ਸਪੈਸ਼ਲ ਕਲਾਸ ਵਿਚ ਪੜ੍ਹਦਿਆਂ ਉਨ੍ਹਾਂ ਸਿੱਖ ਫੌਜੀਆਂ ਦੇ ਜੱਥੇ ਤੋਂ ਪ੍ਰਭਾਵਿਤ ਹੋ ਕੇ ਆਪਣੇ ਆਪ ਇਹ ਫੈਸਲਾ ਕੀਤਾ ਕਿ ਮੈਨੂੰ ਵੀ ਕੇਸ ਰੱਖ ਲੈਣੇ ਚਾਹੀਦੇ ਹਨ। 1906 ਵਿਚ ਉਨ੍ਹਾਂ ਨੇ ਸਿੰਘ ਸਭਾ, ਕਲਾਸਵਾਲਾ ਵਿਚ ਅੰਮ੍ਰਿਤ ਛੱਕ ਕੇ ਸਿੰਘ ਸਜਣ ਦੀ ਸੱਧਰ ਪੂਰੀ ਕੀਤੀ ਤੇ ਆਪਣਾ ਨਾਮ 'ਨੱਥੂ ਰਾਮ' ਤੋਂ 'ਸਾਹਿਬ ਸਿੰਘ' ਰੱਖ ਲਿਆ।

ਏਥੇ ਹੀ ਨੌਵੀਂ ਜਮਾਤ ਵਿਚ ਆਪ ਨੇ ਫ਼ਾਰਸੀ ਛੱਡ ਕੇ ਸੰਸਕ੍ਰਿਤ ਲੈ ਲਈ ਤੇ ਆਪਣੀ ਮਿਹਨਤ ਦਾ ਸਦਕਾ ਪਹਿਲੇ ਇਮਤਿਹਾਨ ਵਿਚ ਹੀ ਆਪਣੀ ਕਲਾਸ ਵਿਚ ਫਸਟ ਰਹਿ ਗਏ। ਅੱਗੇ ਜਾ ਕੇ ਗੁਰੂ ਗ੍ਰੰਥ ਸਾਹਿਬ ਨੂੰ ਸਮਝਣ ਵਿਚ ਸੰਸਕ੍ਰਿਤ ਨੇ ਆਪ ਦੀ ਚੰਗੀ ਬਾਂਹ ਫੜੀ।

1907 ਵਿਚ ਆਪ ਦੇ ਪਿਤਾ ਦਾ ਚਲਾਣਾ ਹੋ ਗਿਆ। ਘਰ ਵਿਚ ਹੋਰ ਵੀ ਮਾਇਕ ਤੰਗੀ ਵਰਤ ਗਈ। ਦਸਵੀਂ ਜਮਾਤ ਦਾ ਦਾਖਲਾ ਭੇਜਣ ਲਈ ਉਨ੍ਹਾਂ ਦੀ ਵਿਧਵਾ ਭੂਆ ਨੇ ਆਪਣੀਆਂ ਟੂੰਬਾਂ ਗਹਿਣੇ ਪਾ ਕੇ ਕਰਜ਼ਾ ਚੁੱਕਿਆ। ਦਸਵੀਂ ਜਮਾਤ ਤੋਂ ਪਿਛੋਂ 15 ਰੁਪਏ ਉਤੇ ਮਿਡਲ ਸਕੂਲ ਸਾਂਗਲਾ ਵਿਚ ਨੌਕਰੀ ਸ਼ੁਰੂ ਕੀਤੀ, ਪਰ ਕੁਝ ਚਿਰ ਪਿਛੋਂ ਜਵਾਬ ਮਿਲ ਗਿਆ। ਹੱਠ ਕਰਕੇ ਡੀ. ਏ. ਵੀ. ਕਾਲਜ, ਲਾਹੌਰ ਵਿਚ ਦਾਖਲਾ ਲੈ ਲਿਆ, ਪਰ ਫੀਸ ਜੋਗੇ ਪੈਸੇ ਕਿਥੋਂ ਆਉਂਦੇ ? ਕੁਝ ਦਿਨ ਲਾਹੌਰ ਦੀਆਂ ਗਲੀਆਂ ਦੀ ਮਿੱਟੀ ਛਾਨਣ ਪਿਛੋਂ ਘਰ ਪਰਤਣਾ ਪਿਆ। ਡਾਕਖ਼ਾਨੇ ਦੀ ਕਲਰਕੀ ਲਈ ਇੰਟਰਵਿਊ ਦੀ ਚਿੱਠੀ ਘਰ ਪਹੁੰਚੀ ਤਾਂ ਸਿਆਲਕੋਟ ਪਹੁੰਚਣ ਲਈ ਕਿਰਾਏ ਜੋਗੇ ਪੈਸੇ ਘਰ ਦੇ ਕਿਸੇ ਜੀਅ ਪਾਸੋਂ ਨਾ ਨਿਕਲੇ। ਇਸ ਘਰ ਨੂੰ ਉਧਾਰ ਦੇਣੋਂ ਲੋਕ ਅੱਗੇ ਹੀ ਕੰਨੀਂ ਕਤਰਾਉਂਦੇ ਸਨ, ਪਰ ਘਰ ਦੀ ਸਫਾਈ ਕਰਨ ਵਾਲੀ ਨੇ ਤਰਸ ਖਾ ਕੇ ਦੋ ਰੁਪਏ ਆਪਣੇ ਕੋਲੋਂ ਲਿਆ ਦਿੱਤੇ। ਇੰਟਰਵਿਊ ਵਿਚ ਕਾਮਯਾਬ ਹੋਏ ਤੇ 20 ਰੁਪਏ ਮਹੀਨੇ ਉਤੇ ਕਲਰਕੀ ਸ਼ੁਰੂ ਕੀਤੀ। ਇਕ ਦਿਨ ਅੱਗੇ ਪੜ੍ਹਨ ਦਾ ਉਬਾਲ ਜੋ ਉਠਿਆ, ਨੌਕਰੀ ਤੋਂ ਅਸਤੀਫ਼ਾ ਦੇ, ਦੋ ਰੁਪਏ ਜੇਬ ਵਿਚ ਪਾ, ਸਿੱਧੇ ਲਾਹੌਰ ਜਾ ਪਹੁੰਚੇ। ਪਹੁੰਚਣ ਸਮੇਂ ਜੇਬ ਵਿਚ ਕੁੱਲ ਛੇ ਸੱਤ ਆਨੇ ਸਨ। ਪੰਡਿਤ ਵਿਤਸਤਾ ਪ੍ਰਸਾਦ ਫ਼ਿਦਾ ਨੇ, ਜੋ ਆਪ ਦੇ ਉਸਤਾਦ ਰਹੇ ਸਨ ਤੇ ਆਪ ਦੇ ਗੁਣਾਂ ਦੇ ਪ੍ਰਸੰਸਕ ਸਨ, ਆਪ ਨੂੰ ਆਪਣੇ ਘਰ ਰਖਿਆ, ਕੱਪੜੇ ਸਿਵਾ ਕੇ ਦਿੱਤੇ ਤੇ ਦਿਆਲ ਸਿੰਘ ਕਾਲਜ ਵਿਚ ਦਾਖਲਾ ਲੈ ਦਿੱਤਾ। ਐਫ. ਏ. ਦਿਆਲ ਸਿੰਘ ਕਾਲਜ ਵਿਚ ਪਾਸ ਕਰਕੇ ਬੀ. ਏ. ਦਾ ਇਮਤਿਹਾਨ ਗੌਰਮਿੰਟ ਕਾਲਜ ਲਾਹੌਰ ਵਿਚੋਂ ਪਾਸ ਕੀਤਾ ਤੇ ਖਾਲਸਾ ਸਕੂਲ ਫਰੂਕਾ ਵਿਚ 75 ਰੁਪਏ ਮਾਹਵਾਰ ਉਤੇ ਜਾ ਲੱਗੇ। ਉਥੋਂ ਗੁਜਰਾਂਵਾਲੇ ਦੇ ਖਾਲਸਾ ਕਾਲਜ ਵਿਚ ਸੰਸਕ੍ਰਿਤ ਦੇ ਲੈਕਚਰਾਰ ਦੀ ਹੈਸੀਅਤ ਵਿਚ 70 ਰੁਪਏ ਮਾਹਵਾਰ ਉਤੇ ਨੌਕਰੀ ਮਿਲ ਗਈ। ਇਸੇ ਕਾਲਜ ਵਿਚ ਪਹਿਲੀ ਵਾਰੀ, ਉਨ੍ਹਾਂ ਦਾ ਬਾਵਾ ਹਰਿਕ੍ਰਿਸ਼ਨ ਸਿੰਘ ਜੀ ਤੇ ਭਾਈ ਜੋਧ ਸਿੰਘ ਜੀ ਨਾਲ ਸੰਬੰਧ ਬਣਿਆ। ਸਭ ਤੋਂ ਪਹਿਲਾ ਕੰਮ ਆਪ ਨੇ ਪੁਰਾਣੇ ਕਰਜ਼ੇ ਲਾਹੁਣ ਦਾ ਕੀਤਾ।

1921 ਵਿਚ ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਜਾ ਲੱਗੇ। ਸ਼੍ਰੋਮਣੀ ਕਮੇਟੀ ਦੀ ਮਨੋ-ਬਿਰਤੀ ਉਸ ਵੇਲੇ ਸਰਕਾਰ ਨਾਲ ਟੱਕਰ ਲੈਣ ਵਾਲੀ ਬਣੀ ਹੋਈ ਸੀ, ਇਸ ਲਈ ਕਮੇਟੀ ਦੇ ਦਫਤਰ ਵਿਚ ਆਉਣ ਦਾ ਮਤਲਬ ਸੀ ਪੰਥਕ ਰਾਜਨੀਤੀ ਵਿਚ ਘੜੀਸੇ ਜਾਣਾ। 1922 ਵਿਚ ਗੁਰੂ ਕੇ ਬਾਗ ਦੇ ਮੋਰਚੇ ਵੇਲੇ ਆਪ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਦੂਜੀ ਗ੍ਰਿਫਤਾਰੀ ਜੈਤੋ ਕੇ ਮੋਰਚੇ ਵੇਲੇ 1923 ਵਿਚ ਹੋਈ। 1927 ਵਿਚ ਆਪ ਮੁੜ ਕੇ ਖਾਲਸਾ ਕਾਲਜ, ਗੁਜਰਾਂਵਾਲੇ ਵਿਚ ਚਲੇ ਗਏ। ਸ਼੍ਰੋਮਣੀ ਕਮੇਟੀ ਵਿਚ ਉਸ ਵੇਲੇ ਉਹ 250/- ਰੁਪਏ ਲੈਂਦੇ ਸਨ। ਕਾਲਜ ਨੇ ਉਨ੍ਹਾਂ ਨੂੰ 150/- ਰੁਪਏ ਦੇਣੇ ਮੰਜ਼ੂਰ ਕੀਤੇ। ਉਥੋਂ ਆ ਕੇ ਕੁਝ ਚਿਰ ਲਈ ਫੇਰ ਸ਼੍ਰੋਮਣੀ ਕਮੇਟੀ ਵਿਚ ਸੁਪਰਡੈਂਟ ਲੱਗੇ, ਪਰ 1936 ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਲੈਕਚਰਾਰ ਨਿਯੁਕਤ ਹੋ ਗਏ। ਏਥੇ ਆਪ ਪੰਜਾਬੀ ਵੀ ਪੜ੍ਹਾਉਂਦੇ ਸਨ ਤੇ ਸਿੱਖ ਧਰਮ ਬਾਰੇ ਵੀ ਕਲਾਸਾਂ ਲੈਂਦੇ ਸਨ। ਆਪਣੀ ਉਮਰ ਦਾ ਬਹੁਤਾ ਹਿੱਸਾ ਉਨ੍ਹਾਂ ਨੇ ਇਸੇ ਕਾਲਜ ਵਿਚ ਬਿਤਾਇਆ, ਜਿਥੇ ਭਾਈ ਜੋਧ ਸਿੰਘ, ਪ੍ਰੋਫ਼ੈਸਰ ਤੇਜਾ ਸਿੰਘ, ਡਾ: ਗੰਡਾ ਸਿੰਘ, ਪ੍ਰੋਫ਼ੈਸਰ ਸੰਤ ਸਿੰਘ ਸੇਖੋਂ, ਪ੍ਰੋਫ਼ੈਸਰ ਵਰਿਆਮ ਸਿੰਘ ਤੇ ਪ੍ਰੋਫ਼ੈਸਰ ਮੋਹਨ ਸਿੰਘ ਵਰਗੇ ਪ੍ਰਸਿੱਧ ਸੱਜਣ ਇਨ੍ਹਾਂ ਦੇ ਸਾਥੀ ਸਨ।

ਖ਼ਾਲਸਾ ਕਾਲਜ ਵਿਚੋਂ 1952 ਵਿਚ ਰੀਟਾਇਰ ਹੋਏ ਤਾਂ ਉਨ੍ਹਾਂ ਦੀ ਨਿਯੁਕਤੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ ਪ੍ਰਿੰਸੀਪਲ ਵਜੋਂ ਹੋ ਗਈ। 1962 ਵਿਚ ਆਪ ਨੇ ਆਪਣੇ ਸਪੁੱਤਰ ਡਾ: ਦਲਜੀਤ ਸਿੰਘ ਦੇ ਕੋਲ ਸਿੱਧਵਾਂ-ਬੇਟ ਵਿਚ ਰਹਿਣ ਲਈ ਇਸ ਕਾਲਜ ਤੋਂ ਅਸਤੀਫ਼ਾ ਦੇ ਦਿੱਤਾ। 1964 ਵਿਚ ਜਦੋਂ ਫੇਰ ਡਾਕਟਰ ਸਾਹਿਬ ਦੀ ਬਦਲੀ ਅੰਮ੍ਰਿਤਸਰ ਵਿਚ ਹੋਈ ਤਾਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਕੁਝ ਕਲਾਸਾਂ ਲੈਣ ਲਈ ਉਨ੍ਹਾਂ ਨੂੰ ਫੇਰ ਮਨਾ ਲਿਆ ਗਿਆ। ਜਦੋਂ ਡਾ: ਦਲਜੀਤ ਸਿੰਘ ਪਟਿਆਲੇ ਚਲੇ ਗਏ ਤਾਂ ਉਥੇ 1968 ਵਿਚ ਗੁਰਮਤਿ ਕਾਲਜ ਵਿਚ ਕੁਝ ਚਿਰ ਕਲਾਸਾਂ ਲੈਂਦੇ ਰਹੇ। ਇਹ ਉਨ੍ਹਾਂ ਦੀ ਆਖ਼ਰੀ ਮੁਲਾਜ਼ਮਤ ਸੀ।

(3)

ਪ੍ਰੋਫ਼ੈਸਰ ਸਾਹਿਬ ਦਾ ਸਰੀਰ ਕਦੀ ਵੀ ਬਹੁਤਾ ਤਗੜਾ ਨਹੀਂ ਸੀ। ਕੱਦ ਵੀ

ਵਿਚਕਾਰਲੇ ਮੇਲ ਦਾ ਹੀ ਸੀ। ਬਚਪਨ ਵਿਚ, ਜਦੋਂ ਅਜੇ ਰੋਡੇ ਸਨ, ਤਾਂ ਉਨ੍ਹਾਂ ਦੀ ਕਮਜ਼ੋਰੀ ਕੁਝ ਵਧੇਰੇ ਹੀ ਉੱਘੜ ਕੇ ਦਿੱਸਦੀ ਹੋਵੇਗੀ। ਆਪਣੀ ਜੀਵਨੀ ਵਿਚ ਇਕ ਥਾਂ ਆਪ ਜੀ ਨੇ ਲਿਖਿਆ ਹੈ :

"ਮੈਂ ਸਾਰੀ ਜਮਾਤ ਵਿਚੋਂ ਸਰੀਰ ਦਾ ਕਮਜ਼ੋਰ ਤੇ ਕੱਦੋਂ ਛੋਟਾ ਸਾਂ। ਕਦੇ .ਕਦੇ ਪੰਡਿਤ ਜੀ ਆਖਿਆ ਕਰਨ, ਨੱਥੂ ਰਾਮਾ, ਅਗਾਂਹ ਤੇਰੇ ਪੁੱਤਰ-ਪੋਤਰੇ ਢਾਂਗਿਆਂ ਨਾਲ ਬਤਾਊਂ ਲਾਹਿਆ ਕਰਨਗੇ।"

ਸਰੀਰ ਦੀ ਨਿਰਬਲਤਾ ਕਰਕੇ ਹਰ ਰੋਗ ਉਨ੍ਹਾਂ ਨੂੰ ਆ ਦਬੋਚਦਾ ਸੀ ਤੇ ਰੋਗਾਂ ਕਰਕੇ ਸਰੀਰ ਅੱਗੋਂ ਹੋਰ ਕਮਜ਼ੋਰ ਹੋ ਜਾਂਦਾ ਸੀ। ਪੰਜਾਬ ਵਿਚ ਜਿੰਨੀਆਂ ਵੀ ਵਬਾਵਾਂ ਫੈਲਦੀਆਂ ਰਹੀਆਂ, ਤਕਰੀਬਨ ਸਾਰੀਆਂ ਵਿਚ ਉਨ੍ਹਾਂ ਨੂੰ ਦੱਛਣਾ ਮਿਲਦੀ ਰਹੀ। ਮਿਆਦੀ ਬੁਖਾਰ ਹੋਇਆ ਤਾਂ ਮਰਦੇ ਮਰਦੇ ਬਚੇ, ਮਾਤਾ ਨਿਕਲੀ ਤਾਂ ਵੀ ਅਗਲੇ ਘਰੋਂ ਹੋ ਕੇ ਮੁੜੇ, ਮਲੇਰੀਏ ਨੇ ਹੱਲਾ ਬੋਲਿਆ ਤਾਂ ਬੋਲੇ ਜੀ-ਰਾਮ ਹੋ ਹੀ ਚੱਲਿਆ ਸੀ; ਇਨਫਲੂਐਨਜ਼ੇ ਦੀ ਵਬਾ ਨੇ ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਲੋਕਾਂ ਦਾ ਘਾਣ ਕੀਤਾ ਤੇ ਪ੍ਰੋਫ਼ੈਸਰ ਸਾਹਿਬ ਉਤੇ ਵੀ ਭਰਪੂਰ ਵਾਰ ਕੀਤਾ; ਖੂਨੀ ਬਵਾਸੀਰ ਨੇ ਕਈ ਵਾਰੀ ਤਕੜਾ ਹੱਲਾ ਕੀਤਾ—ਇਥੋਂ ਤੱਕ ਕਿ ਇਕ ਵਾਰੀ ਤਾਂ ਰੱਥ ਉਤੇ ਪਾ ਕੇ ਹੀ ਪਿੰਡੋਂ ਅੰਮ੍ਰਿਤਸਰ ਲਿਆਂਦੇ ਗਏ, ਕਿਉਂਕਿ ਬਵਾਸੀਰ ਨੇ ਸਾਹ-ਸਤ ਕੋਈ ਨਹੀਂ ਸੀ ਰਹਿਣ ਦਿੱਤਾ, ਪਰ ਜਿਵੇਂ-ਕਿਵੇਂ ਉਹ ਹਰ ਬੀਮਾਰੀ ਦੇ ਵਾਰ ਤੋਂ ਬਚਦੇ ਰਹੇ।

ਬੀਮਾਰੀਆਂ ਦੇ ਕਾਰਨ ਉਨ੍ਹਾਂ ਨੂੰ ਦੇਸੀ ਨੁਸਖੇ ਇਕੱਠੇ ਕਰਨ ਦਾ ਸ਼ੌਕ ਪੈ ਗਿਆ। ਨਾਲ ਹੋਮਿਓਪੈਥੀ ਤੇ ਬਾਇਓਕੈਮਿਕ ਦਵਾਈਆਂ ਦਾ ਵੀ ਕਾਫੀ ਅਭਿਆਸ ਹੋ ਗਿਆ ਸੀ। ਕਈ ਵਾਰੀ ਇਨ੍ਹਾਂ ਨੁਸਖਿਆਂ ਤੇ ਦਵਾਈਆਂ ਨਾਲ ਆਪਣੇ ਪਰਿਵਾਰ ਦੇ ਨਿੱਕੇ-ਮੋਟੇ ਰੋਗ ਵੀ ਠੀਕ ਕਰ ਲੈਂਦੇ ਸਨ ਤੇ ਆਂਢ-ਗੁਆਂਢ ਨੂੰ ਸਲਾਹ-ਮਸ਼ਵਰਾ ਜਾਂ ਦਵਾਈ ਵੀ ਦੇ ਦਿਆ ਕਰਦੇ ਸਨ। ਰੋਗਾਂ ਨੇ ਹੀ ਸਰੀਰ ਨੂੰ ਯੋਗ ਆਸਣਾਂ ਰਾਹੀਂ ਰਿਸ਼ਟ-ਪੁਸ਼ਟ ਰੱਖਣ ਵਾਲੇ ਪਾਸੇ ਲਾਇਆ। ਜਿੰਨੀ ਦੇਰ ਸਿਹਤ ਨੇ ਆਗਿਆ ਦਿੱਤੀ, ਉਹ ਹਰ ਰੋਜ਼ ਬਕਾਇਦਾ ਥੋੜ੍ਹੇ ਜਿਹੇ ਆਸਣ ਕਰਦੇ ਰਹੇ, ਪਰ ਅੰਤਿਮ ਬੀਮਾਰੀ, ਜੋ ਪਾਰਕਿਨਸਨ ਦੇ ਨਾਂ ਹੇਠ ਪ੍ਰਚਲਿਤ ਹੈ, ਘਾਤਕ ਸਾਬਤ ਹੋਈ ਤੇ ਇਸੇ ਬੀਮਾਰੀ ਨਾਲ ਅੱਠ ਸਾਲ ਘੋਲ ਕਰਨ ਦੇ ਉਪਰੰਤ ਆਪ 29 ਅਕਤੂਬਰ, 1977 ਨੂੰ ਆਪਣੇ ਸਭ ਤੋਂ ਛੋਟੇ ਸਪੁੱਤਰ ਡਾ: ਦਲਜੀਤ ਸਿੰਘ ਦੇ ਘਰ 57, ਜੋਸ਼ੀ ਕਾਲੋਨੀ, ਅੰਮ੍ਰਿਤਸਰ ਵਿਚ ਸਵੇਰੇ 9 ਵਜੇ, ਤਕਰੀਬਨ ਦੋ ਮਹੀਨੇ ਦੀ ਬੇਹੋਸ਼ੀ ਦੇ ਉਪਰੰਤ ਆਖ਼ਰੀ ਫ਼ਤਹ ਬੁਲਾ ਗਏ।

## (4)

ਗ਼ਰੀਬੀ, ਹਿੰਦੁਸਤਾਨ ਵਿਚ ਜੰਮਣ ਵਾਲੇ ਕਰੋੜਾਂ ਬੰਦਿਆਂ ਨੂੰ, ਆਪਣੇ ਮੁਲਕ ਵੱਲੋਂ ਗੁੜ੍ਹਤੀ ਵਿਚ ਮਿਲੀ, ਪਹਿਲੀ ਦਾਤ ਹੁੰਦੀ ਹੈ। ਅਨੇਕਾਂ ਜੀਉਣ-ਜੋਗੇ ਬੰਦੇ, ਗ਼ਰੀਬੀ ਕਰਕੇ, ਜੀਉਣ-ਜੋਗੇ ਨਹੀਂ ਰਹਿੰਦੇ, ਕਿਉਂਕਿ ਉਨ੍ਹਾਂ ਲਈ ਗਰੀਬੀ ਦੇ ਚਿੱਕੜ ਵਿਚੋਂ ਨਿਕਲਣਾ ਅਸੰਭਵ ਹੁੰਦਾ ਹੈ। ਗਰੀਬੀ ਦਾ ਪਹਿਲਾ ਹਮਲਾ ਮਨੁੱਖੀ ਸਵੈਮਾਨ ਉਤੇ ਹੁੰਦਾ ਹੈ, ਜਿਸ ਬਿਨਾਂ ਮਨੁੱਖ, ਮਨੁੱਖ ਅਖਵਾਉਣ ਦਾ ਹੱਕਦਾਰ ਨਹੀਂ ਰਹਿੰਦਾ। ਜੇ ਇਉਂ ਨਾ ਹੁੰਦਾ ਤਾਂ ਸਾਡੇ ਰਾਜਸੀ ਤੇ ਸਮਾਜਿਕ ਪ੍ਰਬੰਧ ਵਿਚ ਲੱਖਾਂ ਮਨੁੱਖ, ਆਪਣੇ ਵਰਗੇ ਹੋਰ ਮਨੁੱਖਾਂ ਅੱਗੇ ਹੱਥ ਟੱਡੀ, ਲਿਲਕੜੀਆਂ ਨਾ ਕੱਢਦੇ ਫਿਰਦੇ। ਪ੍ਰੋਫ਼ੈਸਰ ਸਾਹਿਬ ਸਿੰਘ ਨੂੰ ਅਤਿ ਦਰਜੇ ਦੀ ਗਰੀਬੀ ਵਿਚੋਂ ਲੰਘਣਾ ਪਿਆ ਸੀ, ਪਰ ਉਨ੍ਹਾਂ ਨੇ ਆਪਣਾ ਹੱਕ ਮੰਗਣ ਤੋਂ ਕਦੀ ਸੰਕੋਚ ਨਾ ਕੀਤਾ। ਜਿਹੜੇ ਮਿਹਰਬਾਨ ਖੁਸ਼ੀ ਨਾਲ ਮਾਇਕ ਤੰਗੀ ਵੇਲੇ ਉਨ੍ਹਾਂ ਨੂੰ ਮਾਇਕ ਸਹਾਇਤਾ ਦੇਣੀ ਮੰਨੇ, ਉਨ੍ਹਾਂ ਪਾਸੋਂ ਉਨ੍ਹਾਂ ਨੇ ਸਹਾਇਤਾ ਵੀ ਲਈ ਅਤੇ ਸਾਰੀ ਉਮਰ ਉਨ੍ਹਾਂ ਦੇ ਅਹਿਸਾਨਮੰਦ ਤੇ ਧੰਨਵਾਦੀ ਵੀ ਰਹੇ, ਪਰ ਆਪਣੀ ਗਰੀਬੀ ਕਰਕੇ ਕਿਸੇ ਵੱਡੇ ਨੂੰ ਸਪੱਸ਼ਟ ਗੱਲ ਕਹਿਣ ਤੋਂ ਝੱਕਣ ਜਾਂ ਡਰਨ ਵਾਲੇ ਮਾਨਸਿਕ ਛੱਪੇ ਤੋਂ ਉਹ ਸਦਾ ਮੁਕਤ ਰਹੇ।

ਅਤਿ ਦਰਜੇ ਦੀ ਗਰੀਬੀ ਵਿਚੋਂ ਨਿਕਲ ਕੇ, ਜਦੋਂ ਉਹ ਆਪਣੇ ਸਾਕ-ਸੰਬੰਧੀਆਂ ਨਾਲੋਂ ਕਿਤੇ ਉਚੇਰੀ ਪਦਵੀ ਉਤੇ ਬਿਰਾਜਮਾਨ ਹੋ ਗਏ, ਗੁਜ਼ਾਰਾ ਵੀ ਚੰਗਾ ਤੁਰਨ ਲੱਗ ਪਿਆ ਤੇ ਪਰ੍ਹੇ ਵਿਚ ਮਾਣ ਸਤਿਕਾਰ ਵੀ ਚੋਖਾ ਮਿਲਣ ਲੱਗ ਪਿਆ ਤਾਂ ਧਿਆਨਯੋਗ ਗੱਲ ਇਹ ਹੈ ਕਿ ਉਨ੍ਹਾਂ ਦਾ ਸਵੈਮਾਨ ਹੰਕਾਰ ਵਿਚ ਨਾ ਵੱਟਿਆ। ਉਹ ਦੋ ਵਰ੍ਹੇ ਲਾਹੌਰ ਦੇ ਗੌਰਮਿੰਟ ਕਾਲਜ ਦੇ ਵਿਦਿਆਰਥੀ ਰਹਿ ਚੁੱਕੇ ਸਨ। ਉਦੋਂ ਇਸ ਕਾਲਜ ਵਿਚ ਪੜ੍ਹੇ ਹੋਏ ਵਿਦਿਆਰਥੀ ਆਪਣੇ ਆਪ ਨੂੰ ਫੈਸ਼ਨ ਦੇ ਸਰਦਾਰ ਮੰਨਿਆ ਕਰਦੇ ਸਨ। ਅਵਲ ਤਾਂ ਕੋਈ ਗਰੀਬ ਉਥੇ ਪੜ੍ਹਨੇ ਹੀ ਨਹੀਂ ਸੀ ਪੈਂਦਾ, ਪਰ ਜੇ ਗਲਤੀ ਨਾਲ, ਪ੍ਰੋ. ਸਾਹਿਬ ਸਿੰਘ ਵਰਗਾ ਦਾਖਲ ਹੋ ਹੀ ਜਾਂਦਾ ਸੀ ਤਾਂ ਉਹ ਆਪਣੀ ਗਰੀਬੀ ਲੁਕਾਉਣ ਦੇ ਜਤਨਾਂ ਵਿਚ, ਬੜੀ ਵਾਰੀ ਦੂਜਿਆਂ ਵਰਗਾ ਹੀ ਹੰਕਾਰੀ ਰੂਪ ਧਾਰਨ ਕਰ ਲੈਂਦਾ ਸੀ, ਪਰ ਪ੍ਰੋਫ਼ੈਸਰ ਸਾਹਿਬ ਸਿੰਘ ਦੇ ਸੁਭਾ ਦੀ ਸਾਦਗੀ ਤੇ ਆਪਣਾ ਗਰੀਬ ਪਿੱਛਾ ਨਾ ਲੁਕਾਉਣ ਦੀ ਆਦਤ ਨੇ, ਉਨ੍ਹਾਂ ਨੂੰ ਸਵੈਮਾਨ ਤੇ ਹੰਕਾਰ ਵਿਚ ਨਿਰਣਾ ਕਰ ਸਕਣ ਵਾਲਾ ਇਕ ਆਦਰਸ਼ ਵਿਅਕਤੀ ਬਣਾ ਦਿੱਤਾ ਸੀ।

ਉਨ੍ਹਾਂ ਦੀ ਮੂੰਹ-ਫਟ ਸਪੱਸ਼ਟਤਾ ਦਾ ਆਮ ਤੌਰ ਉਤੇ ਗੁੱਸਾ ਨਹੀਂ ਸੀ ਮਨਾਇਆ ਜਾਂਦਾ, ਕਿਉਂਕਿ ਸਭ ਜਾਣਦੇ ਸਨ ਕਿ ਪ੍ਰੋਫ਼ੈਸਰ ਸਾਹਿਬ ਨੇ ਕੋਈ ਗੱਲ ਵਲਾਵੇਂ ਨਾਲ ਨਹੀਂ ਕਰਨੀ। ਇਸ ਦੀਆਂ ਕੁਝ ਸੁਆਦਲੀਆਂ ਕਹਾਣੀਆਂ ਉਹ ਆਪ ਲਿਖ ਗਏ ਹਨ ਤੇ ਕੁਝ ਹਰ ਉਸ ਆਦਮੀ ਨੂੰ ਚੇਤੇ ਹੋਣਗੀਆਂ ਜਿਸ ਨੂੰ ਉਨ੍ਹਾਂ ਨਾਲ ਕਦੀ ਵਾਹ ਪਿਆ।

1929 ਵਿਚ ਉਨ੍ਹਾਂ ਨੇ ਗੁਜਰਾਂਵਾਲੇ ਕਾਲਜ ਦੀ ਨੌਕਰੀ, ਖਾਲਸਾ ਕਾਲਜ ਅੰਮ੍ਰਿਤਸਰ ਦੀ ਨੌਕਰੀ ਦੀ ਆਸ ਉਤੇ ਛੱਡ ਦਿੱਤੀ, ਪਰ ਅੱਗੋਂ ਖਾਲਸਾ ਕਾਲਜ ਵਾਲੇ ਮੁੱਕਰ ਗਏ, ਕਿਉਂਕਿ ਸਰਕਾਰ ਵਲੋਂ ਕੋਈ ਇਸ਼ਾਰਾ ਹੋ ਗਿਆ ਸੀ। ਉਸ ਵੇਲੇ ਪੰਜਾਬ ਸਰਕਾਰ ਦੀ ਐਗਜ਼ੈਕਟਿਵ ਕੌਂਸਲ ਦੇ ਮੈਂਬਰ, ਸਰ ਸੁੰਦਰ ਸਿੰਘ ਮਜੀਠੀਆ, ਕਾਲਜ ਦੇ ਕਰਤਾ-ਧਰਤਾ ਸਨ। ਪ੍ਰੋਫ਼ੈਸਰ ਸਾਹਿਬ ਉਨ੍ਹਾਂ ਨੂੰ ਉਨ੍ਹਾਂ ਦੀ ਕੋਠੀ ਜਾ ਮਿਲੇ।

ਆਪਣੇ ਸ਼ਬਦਾਂ ਵਿਚ ਉਸ ਘਟਨਾ ਨੂੰ ਉਨ੍ਹਾਂ ਨੇ (ਮੇਰੀ ਜੀਵਨ ਕਹਾਣੀ ਵਿਚ)

ਪੰਨਾ 184 ਤੋਂ 186 ਤੱਕ ਬਿਆਨ ਕੀਤਾ ਹੈ।

ਪ੍ਰੋਫ਼ੈਸਰ ਸਾਹਿਬ ਸਿੰਘ ਦੀ ਇਹੀ ਨਿਧੜਕਤਾ ਖਾਲਸਾ ਕਾਲਜ ਦੇ ਪ੍ਰਿੰਸੀਪਲ ਸ: ਬਿਸ਼ਨ ਸਿੰਘ ਨਾਲ ਮੇਲ ਦੀ ਕਥਾ ਵਿਚੋਂ ਦਿੱਸਦੀ ਹੈ, ਜੋ ਸਫ਼ਾ 187-88 ਤੋਂ ਪੜ੍ਹੀ ਜਾ ਸਕਦੀ ਹੈ।

ਜਦੋਂ ਖਾਲਸਾ ਕਾਲਜ ਵਿਚ 120 ਰੁਪਏ ਉਤੇ ਨਿਯੁਕਤੀ ਹੋਈ ਤਾਂ ਉਨ੍ਹਾਂ ਨੂੰ ਖਾਲਸਾ ਕਾਲਜ ਵਿਚ ਕਿਰਾਇਆ ਦੇਣਾ ਕੁਝ ਔਖਾ ਪ੍ਰਤੀਤ ਹੋਇਆ। ਇਹ ਕਹਾਣੀ ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਸਫ਼ਾ 192 'ਤੇ ਪੜ੍ਹ ਵੇਖੋ।

ਇਸ ਤਰ੍ਹਾਂ ਦੀ ਮੂੰਹ-ਫੱਟ ਸਪੱਸ਼ਟਤਾ ਨੂੰ ਕਈ ਲੋਕ ਰੁੱਖਾਪਣ ਵੀ ਸਮਝ ਲੈਂਦੇ ਸਨ, ਪਰ ਉਨ੍ਹਾਂ ਨੂੰ ਜਿਨ੍ਹਾਂ ਨੇ ਨੇੜਿਉਂ ਹੋ ਕੇ ਵੇਖਿਆ ਸੀ, ਉਹ ਜਾਣਦੇ ਸਨ ਕਿ ਅਸਲ ਵਿਚ ਉਹ ਰੁੱਖੇ ਨਹੀਂ ਸਨ, ਸਪੱਸ਼ਟ ਸਨ। ਰੁੱਖੇ ਹੁੰਦੇ ਵੀ ਸਨ ਤਾਂ ਨਾਢੂ ਖ਼ਾਨਾਂ ਨਾਲ; ਦੁਖੀਆਂ ਦਰਦੀਆਂ ਲਈ ਉਨ੍ਹਾਂ ਦਾ ਦਿਲ ਹਮੇਸ਼ਾ ਦ੍ਰਵਿਆ ਹੀ ਰਹਿੰਦਾ ਸੀ।

ਪ੍ਰੋਫ਼ੈਸਰ ਸਾਹਿਬ ਨੇ ਆਪਣੀ ਮਰਜ਼ੀ ਨਾਲ ਕੇਸ ਰੱਖੇ ਸਨ; ਆਪਣੀ ਮਰਜ਼ੀ ਨਾਲ ਹੀ ਉਨ੍ਹਾਂ ਨੇ ਅੰਮ੍ਰਿਤ ਛਕਿਆ ਸੀ, ਆਪਣੀ ਮਰਜ਼ੀ ਨਾਲ ਉਨ੍ਹਾਂ ਖਾਲਸਾ ਸਕੂਲਾਂ ਤੇ ਕਾਲਜਾਂ ਅਤੇ ਸ਼੍ਰੋਮਣੀ ਕਮੇਟੀ ਦੀ ਨੌਕਰੀ ਕਰਨੀ ਪਸੰਦ ਕੀਤੀ ਸੀ। ਜਿਸ ਕੰਮ ਆਪ ਲੱਗੇ ਸਨ, ਇਸ ਕੰਮ ਉਤੇ ਸੈਂਕੜੇ ਲੋਕ ਲੱਗਦੇ ਆਏ ਹਨ ਪਰ ਕੋਈ ਵਿਰਲੇ ਹੋਣਗੇ ਜਿਨ੍ਹਾਂ ਨੇ ਆਪਣੇ ਕੰਮ ਵਿਚ ਪ੍ਰੋਫ਼ੈਸਰ ਸਾਹਿਬ ਸਿੰਘ ਵਰਗਾ ਗੰਭੀਰ ਸ਼ੌਕ ਪਾਲਿਆ ਹੋਵੇਗਾ। ਕਰੜੀ ਮਿਹਨਤ ਤੇ ਲਗਨ ਦੇ ਕਾਰਨ ਛੇਤੀ ਹੀ ਪ੍ਰੋਫ਼ੈਸਰ ਸਾਹਿਬ ਦਾ ਨਾਂ ਪੰਥ ਦੇ ਚੋਟੀ ਦੇ ਵਿਦਵਾਨਾਂ ਵਿਚ ਉਭਰਨ ਲੱਗ ਪਿਆ ਤੇ ਮਾਨਤਾ ਮਿਲਣੀ ਵੀ ਸ਼ੁਰੂ ਹੋ ਗਈ। ਸ਼੍ਰੋਮਣੀ ਕਮੇਟੀ ਨੇ ਉਨ੍ਹਾਂ ਦੀ ਇਕ ਪੁਸਤਕ, **'ਗੁਰਬਾਣੀ ਵਿਆਕਰਣ'** ਉਤੇ ਉਨ੍ਹਾਂ ਨੂੰ ਇਨਾਮ ਦਿੱਤਾ। **ਪੈਪਸੂ ਸਰਕਾਰ** ਨੇ ਆਪ ਦੀ ਵਿਦਵਤਾ ਦਾ ਸਤਿਕਾਰ ਕਰਦਿਆਂ ਆਪ ਨੂੰ 1952 ਵਿਚ ਸਰਕਾਰੀ ਪੱਧਰ ਉਤੇ ਸਤਿਕਾਰਿਆ, **ਬੈਂਕਾਕ (ਥਾਈਲੈਂਡ) ਦੀ ਸਿੰਘ ਸਭਾ** ਨੇ ਸਿਰੋਪਾਓ ਦਿੱਤਾ ਅਤੇ 1971 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ **ਡੀ. ਲਿਟ. ਦੀ ਔਨਰੇਰੀ ਡਿਗਰੀ** ਪੇਸ਼ ਕੀਤੀ। ਇਉਂ ਨਿਰਮਾਣ ਹੋਣ ਦੇ ਬਾਵਜੂਦ ਅਤੇ ਬਾਵਜੂਦ ਕਿਸੇ ਪ੍ਰਾਪੇਗੰਡੇ ਦੀ ਅਣਹੋਂਦ ਦੇ, ਸੰਗਤਾਂ ਤੇ ਸੰਸਥਾਵਾਂ ਵਲੋਂ ਪ੍ਰੋਫ਼ੈਸਰ ਸਾਹਿਬ ਦੀ ਘਾਲ ਦਾ ਮੁੱਲ ਪੈਂਦਾ ਹੀ ਆਇਆ ਹੈ।

ਆਪ ਨੇ ਸਾਰੇ ਪਾਸਿਉਂ ਕੰਨੀ ਖਿਸਕਾ ਕੇ ਕੇਵਲ ਗੁਰੂ ਗ੍ਰੰਥ ਸਾਹਿਬ, ਗੁਰਮਤਿ ਤੇ ਗੁਰ-ਇਤਿਹਾਸ ਦੀ ਮੁਹਾਰਤ ਅਤੇ ਸਿੱਖ-ਸਮਾਜ ਵਿਚ ਆਈਆਂ ਕੁਚਾਲਾਂ ਦੀ ਸੁਧਾਈ ਤੱਕ ਹੀ ਆਪਣੇ ਆਪ ਨੂੰ ਸੀਮਿਤ ਰੱਖਿਆ ਹੋਇਆ ਸੀ, ਪਰ ਇਹ ਕੋਈ ਛੋਟੀ-ਮੋਟੀ ਸੀਮਾ ਨਹੀਂ ਸੀ। ਗੁਰੂ ਗ੍ਰੰਥ ਸਾਹਿਬ ਆਪਣੇ ਆਪ ਵਿਚ ਇਕ ਅਥਾਹ ਸਾਗਰ ਹੈ, ਜਿਸ ਦੇ ਅਰਥਾਂ ਦੀ ਪ੍ਰਥਾ, ਉਸ ਵੇਲੇ ਤੱਕ ਪੂਰੀ ਤਰ੍ਹਾਂ ਬੱਝੀ ਨਹੀਂ ਸੀ ਹੋਈ। ਪ੍ਰੋਫ਼ੈਸਰ ਸਾਹਿਬ ਨੂੰ ਪਾਠ ਕਰਦਿਆਂ, ਸ਼ਬਦ-ਜੋੜਾਂ ਦੀ ਭਿੰਨਤਾ ਤੋਂ, ਗੁਰੂ ਗ੍ਰੰਥ ਸਾਹਿਬ ਦੇ ਵਿਆਕਰਣ ਦੀ ਕੁਝ-ਕੁਝ ਸੋਝੀ ਹੋਈ ਸੀ। ਆਪ ਨੇ ਗੱਲ ਨੂੰ ਉਥੇ ਹੀ ਛੱਡਣ ਦੀ ਥਾਂ ਲੱਕ-ਤੋੜਵੀਂ ਮਿਹਨਤ ਕੀਤੀ ਤੇ ਗੁਰਬਾਣੀ ਵਿਆਕਰਣ ਬਾਰੇ ਉਹ ਪ੍ਰਮਾਣਿਕ ਕਿਤਾਬ ਤਿਆਰ ਕੀਤੀ ਜੋ ਗੁਰੂ ਗ੍ਰੰਥ ਸਾਹਿਬ ਦੇ ਵਿਦਿਆਰਥੀਆਂ ਲਈ ਹਮੇਸ਼ਾ ਪ੍ਰੇਰਨਾ ਦਾ ਇਕ ਸੋਮਾ ਬਣੀ ਰਹੇਗੀ। ਆਪ ਨੇ ਦਸਾਂ ਗੁਰੂ ਸਾਹਿਬਾਨ ਦੇ ਜੀਵਨ ਤਿਆਰ ਕੀਤੇ, ਆਪਣੀ ਜੀਵਨੀ ਲਿਖੀ ਤੇ ਲੇਖਾਂ ਦੀਆਂ ਕਿਤਾਬਾਂ ਵੀ ਲਿਖੀਆਂ।

ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ ਤੋਂ ਇਲਾਵਾ ਬਾਬਾ ਫਰੀਦ, ਸੁੰਦਰ, ਸੱਤੇ ਬਲਵੰਡ, ਭੱਟਾਂ ਅਤੇ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਤੇ ਪਿਛੋਂ ਦੇ ਭਗਤਾਂ ਦੀ ਬਾਣੀ ਮੌਜੂਦ ਹੈ। ਇਨ੍ਹਾਂ ਵਿਚੋਂ ਕਈ ਹੋਰ ਪ੍ਰਾਂਤਾਂ ਤੇ ਵੱਖਰੀਆਂ ਬੋਲੀਆਂ ਬੋਲਣ ਵਾਲੇ ਸਨ, ਇਨ੍ਹਾਂ ਦੇ ਸਾਂਸਕ੍ਰਿਤਕ ਪਿਛੋਕੜ ਭਿੰਨ-ਭਿੰਨ ਸਨ। ਇਸ ਲਈ ਇੱਕੋ ਨੁਕਤੇ ਨੂੰ ਪ੍ਰਗਟਾਉਣ ਲਈ ਵੱਖ-ਵੱਖ ਬਿੰਬਾਂ ਤੇ ਮੁਹਾਵਰਿਆਂ ਦੀ ਵਰਤੋਂ ਕਰਦੇ ਹਨ। ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਐਸੇ ਸ਼ਬਦ ਆਉਂਦੇ ਹਨ, ਜਿਨ੍ਹਾਂ ਦੇ ਅਰਥ ਇਕ ਤਰ੍ਹਾਂ ਕੀਤੇ ਜਾਣ ਤਾਂ ਕੁਝ ਤੇ ਦੂਜੀ ਤਰ੍ਹਾਂ ਕੀਤੇ ਜਾਣ ਤਾਂ ਕੁਝ ਹੋਰ ਬਣ ਜਾਂਦੇ ਹਨ। ਇਹੋ ਜਿਹੇ ਕਾਰਨਾਂ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਟੀਕਾਕਾਰ ਦਾ ਕੰਮ ਲੋਹਾ ਚੱਬਣ ਦੇ ਤੁਲ ਔਖਾ ਸਮਝਣਾ ਚਾਹੀਦਾ ਹੈ। ਪ੍ਰੋਫ਼ੈਸਰ ਸਾਹਿਬ ਸਿੰਘ ਲਈ ਇਹ ਕੰਮ ਹੋਰ ਵੀ ਔਖਾ ਸੀ, ਕਿਉਂਕਿ ਉਨ੍ਹਾਂ ਨੇ ਗੁਰਬਾਣੀ ਦੇ ਕਈ ਪਾਠ ਕਰਨ ਉਪਰੰਤ ਗੁਰੂ-ਮਤਿ ਬਾਰੇ ਆਪਣੇ ਲਈ ਪੱਕੇ ਵਿਚਾਰ ਬਣਾ ਲਏ ਹੋਏ ਸਨ, ਜੋ ਉਨ੍ਹਾਂ ਨੂੰ ਹਰ ਸ਼ਬਦ ਦੇ ਟੀਕੇ ਵਿਚ ਸਿੱਧ ਕਰਨੇ ਪੈਂਦੇ ਸਨ। ਮਸਲਨ, ਉਨ੍ਹਾਂ ਦਾ ਇਹ ਨਿਸ਼ਚਾ ਸੀ ਕਿ ਗੁਰੂ ਸਾਹਿਬਾਨ ਕਿਸੇ ਅਵਤਾਰ, ਦੇਵੀ ਦੇਵਤਾ ਜਾਂ ਮਨੁੱਖ ਨੂੰ ਨਹੀਂ ਸਨ ਧਿਆਉਂਦੇ, ਇਸ ਲਈ ਜਿੱਥੇ ਵੀ ਕਿਤੇ ਆਪ ਤੋਂ ਪਹਿਲਾਂ ਦੇ ਟੀਕਾਕਾਰਾਂ ਨੇ ਐਸੇ ਅਰਥ ਕੀਤੇ ਹੋਏ ਸਨ, ਜਿਨ੍ਹਾਂ ਤੋਂ ਉਪਰੋਕਤ ਅਰਥਾਂ ਦਾ ਭੁਲੇਖਾ ਪੈਂਦਾ ਸੀ, ਉਥੇ ਉਨ੍ਹਾਂ ਨੂੰ ਆਪਣਾ ਵੱਖਰਾ ਮੱਤ ਉਸ ਸ਼ਬਦ ਦੀ ਭਾਸ਼ਾ ਦੇ ਵਿਚੋਂ ਉਜਾਗਰ ਕਰਨਾ ਪੈਂਦਾ ਸੀ। ਮਿਸਾਲ ਵਜੋਂ, ਗੁਰੂ ਅਰਜਨ ਸਾਹਿਬ ਦਾ ਇਕ ਪ੍ਰਸਿੱਧ ਸ਼ਬਦ ਹੈ, ਜਿਸ ਵਿਚ ਆਪ ਨੇ ਮੋਹਨ ਦੇ ਉੱਚੇ ਦੁਆਰਿਆਂ ਦਾ ਮੰਗਲ ਗਾਇਆ ਹੋਇਆ ਹੈ। ਤਕਰੀਬਨ ਹਰ ਇਤਿਹਾਸਕਾਰ ਤੇ ਟੀਕਾਕਾਰ ਇਸ ਸ਼ਬਦ ਨੂੰ ਉਸ ਮੋਹਨ ਵੱਲ ਸੰਬੰਧਿਤ ਹੋਇਆ ਮੰਨਦਾ ਹੈ, ਜਿਸ ਦੇ ਪਾਸ ਗੁਰਬਾਣੀ ਤੇ ਭਗਤ ਬਾਣੀ ਦੀਆਂ ਸੈਂਚੀਆਂ ਸਾਂਭੀਆਂ ਪਈਆਂ ਸਨ, ਪਰ ਪ੍ਰੋਫ਼ੈਸਰ ਸਾਹਿਬ ਸਿੰਘ ਗੁਰੂ ਅਰਜਨ ਸਾਹਿਬ ਵਲੋਂ ਬਾਬਾ ਮੋਹਨ ਦੇ ਅਰਥ ਪਰਮਾਤਮਾ ਵਾਲੇ **ਕਰਦੇ ਹਨ**। ਪ੍ਰੋਫ਼ੈਸਰ ਸਾਹਿਬ ਸਾਰੇ ਗੁਰੂ ਗ੍ਰੰਥ **ਸਾਹਿਬ ਦੀ** ਕਿਸੇ ਇਕ ਤੁਕ ਨੂੰ ਵੀ ਕਿਸੇ **ਦੂਜੀ ਤੁਕ** ਦੇ ਵਿਰੋਧੀ ਅਰਥਾਂ ਵਾਲੀ ਮੰਨਣ ਤੋਂ ਇਨਕਾਰੀ ਹਨ। ਇਸੇ ਤਰ੍ਹਾਂ ਕਰਾਮਾਤਾਂ ਬਾਰੇ ਉਨ੍ਹਾਂ ਦਾ ਰਵੱਈਆ ਇਹ ਹੈ ਕਿ ਗੁਰੂ ਸਾਹਿਬਾਨ ਦਾ ਇਨ੍ਹਾਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਇਸ ਲਈ, ਗੁਰੂ ਸਾਹਿਬਾਨ ਦੇ ਨਾਵਾਂ ਨਾਲ ਜੁੜੀਆਂ ਕਰਾਮਾਤਾਂ ਨੂੰ ਉਹ ਸ਼ਰਧਾਲੂਆਂ ਵਲੋਂ ਉਨ੍ਹਾਂ ਉਤੇ ਠੋਸੀਆਂ ਹੋਈਆਂ ਗੱਲਾਂ ਸਮਝਦੇ ਹਨ। ਉਨ੍ਹਾਂ ਨੇ ਗੁਰੂ ਸਾਹਿਬਾਨ ਦੇ ਜਿਹੜੇ ਜੀਵਨ ਤਿਆਰ ਕੀਤੇ ਹਨ ਉਨ੍ਹਾਂ

ਵਿਚ ਕਰਾਮਾਤਾਂ ਨੂੰ ਕੋਈ ਥਾਂ ਨਹੀਂ ਦਿੱਤੀ।

ਅਸਲ ਵਿਚ ਪ੍ਰੋਫੈਸਰ ਸਾਹਿਬ ਇਕਹਿਰਾ ਜੀਵਨ ਜਿਊਂਦੇ ਸਨ। ਜਿਥੇ ਉਨ੍ਹਾਂ ਦੀ ਸ਼ਰਧਾ ਸੀ, ਉਥੇ ਕਿੰਤੂ ਨੂੰ ਨਹੀਂ ਸੀ ਵੜਨ ਦਿੰਦੇ, ਤੇ, ਜਿਥੇ ਉਨ੍ਹਾਂ ਨੂੰ ਭਰਮ-ਭੁਲੇਖਾ ਲਗਦਾ ਸੀ ਉਸ ਨੂੰ ਆਪਣੇ ਅਮਲ ਨੇੜੇ ਵੀ ਨਹੀਂ ਸਨ ਫਟਕਣ ਦੇਂਦੇ। ਉਨ੍ਹਾਂ ਦੇ ਵਿਸ਼ਵਾਸ ਤੇ ਅਮਲ ਵਿਚ ਵਿੱਥ ਨਹੀਂ ਸੀ ਹੁੰਦੀ। ਜੇ ਉਨ੍ਹਾਂ ਨੂੰ ਇਹ ਖ਼ਿਆਲ ਹੋ ਗਿਆ ਕਿ ਸੰਗਰਾਂਦ, ਮੱਸਿਆ ਜਾਂ ਪੁੰਨਿਆ ਵਿਚ ਕੋਈ ਵੱਖਰਾਪਨ ਨਹੀਂ ਹੁੰਦਾ, ਉਹ ਬਾਕੀ ਦੇ ਦਿਨਾਂ ਵਰਗੇ ਹੀ ਸਾਧਾਰਨ ਦਿਨ ਹੁੰਦੇ ਹਨ, ਤਾਂ ਇਸ ਦਾ ਪ੍ਰਚਾਰ ਕੋਠੇ ਉਤੇ ਖੜ੍ਹੇ ਹੋ ਕੇ ਕਰਨਾ ਸ਼ੁਰੂ ਕਰ ਦਿੱਤਾ। ਜੇ ਵਿਆਹ ਉੱਤੇ ਫਾਲਤੂ ਖ਼ਰਚਿਆਂ ਦੇ ਫ਼ਜ਼ੂਲ ਹੋਣ ਬਾਰੇ ਮਨ ਬਣਾ ਲਿਆ ਤਾਂ ਵਿਆਹ ਦੀ ਰਸਮ ਨੂੰ ਇਸ ਹੱਦ ਤੱਕ ਸਾਦਾ ਬਣਾਇਆ ਕਿ ਮੁੰਡੇ ਦਾ ਵਿਆਹ ਹੋ ਜਾਣਾ ਤੇ ਗਵਾਂਢੀਆਂ ਨੂੰ ਪਤਾ ਪਿਛੋਂ ਲੱਗਣਾ। ਦੋ ਲੜਕਿਆਂ ਦੇ ਵਿਆਹ ਸਮੇਂ ਉਹ ਆਪ ਘਰ ਵਿਚ ਹੀ ਸਜੇ ਰਹੇ ਤੇ ਵੱਡੇ ਭਰਾ ਜਾ ਕੇ ਛੋਟੇ ਭਰਾ ਨੂੰ ਫੇਰੇ ਦਿਵਾ ਲਿਆਏ। ਆਪਣੀ ਛੋਟੀ ਲੜਕੀ ਦੀ ਸ਼ਾਦੀ ਉਨ੍ਹਾਂ ਚੀਫ਼ ਖ਼ਾਲਸਾ ਦੀਵਾਨ ਦੇ ਗੁਰਦੁਆਰੇ ਵਿਚ, ਬਿਨਾਂ ਆਪਣੇ ਸੰਬੰਧੀਆਂ ਨੂੰ ਬੁਲਾਏ ਹੀ ਕਰ ਦਿੱਤੀ।

ਹਰ ਤਰ੍ਹਾਂ ਦੇ ਭੇਖੀਆਂ ਤੋਂ ਉਨ੍ਹਾਂ ਨੂੰ ਨਫ਼ਰਤ ਸੀ। ਆਪ ਵੀ ਉਨ੍ਹਾਂ ਨੇ ਸਾਰੀ ਉਮਰ ਕਿਸੇ ਤਰ੍ਹਾਂ ਦੇ ਭੇਖ ਦਾ ਉਛਾੜ ਆਪਣੇ ਉੱਤੇ ਨਾ ਚੜ੍ਹਣ ਦਿੱਤਾ।

ਸੇਵਕ ਦੀ ਪ੍ਰੀਤ ਓੜਕ ਨਿਭ ਗਈ ਹੈ। ਪਰਿਵਾਰ ਨੇ ਅੰਤਿਮ ਬੀਮਾਰੀ ਵੇਲੇ, ਬਿਨਾਂ ਕਿਸੇ ਵਿਅਕਤੀ ਜਾਂ ਸੰਸਥਾ ਦੀ ਸਹਾਇਤਾ ਲਏ, ਜਿੰਨੀ ਵੀ ਹੋ ਸਕੀ, ਉਨ੍ਹਾਂ ਦੀ ਸੇਵਾ ਕਰਨ ਦੀ ਕੋਸ਼ਿਸ਼ ਕੀਤੀ। ਸਾਡੇ ਮਾਤਾ ਜੀ ਨੇ, ਜਿਸ ਲਗਨ ਤੇ ਸ਼ਰਧਾ ਨਾਲ, ਆਪਣੇ ਮਨ ਤੇ ਤਨ ਦੇ ਸਾਰੇ ਸੁਖ ਤਿਆਗ ਕੇ, ਉਨ੍ਹਾਂ ਦੀ ਜੋ ਸੇਵਾ ਕੀਤੀ ਹੈ, ਉਸ ਲਈ ਸਾਰਾ ਪਰਿਵਾਰ ਰਲ ਕੇ, ਉਨ੍ਹਾਂ ਦਾ ਰਿਣ ਨਹੀਂ ਚੁਕਾ ਸਕਦਾ, ਭਾਵੇਂ ਇਸ ਪਾਸੇ ਵੱਲ ਯਤਨਸ਼ੀਲ ਜ਼ਰੂਰ ਹੋਵੇਗਾ। ਪਰ ਇਕ ਰਿਣ ਐਸਾ ਹੈ ਜੋ ਆਪ ਦੇ ਨਿੱਜੀ ਪਰਿਵਾਰ ਦੀ ਵਿੱਤ ਤੋਂ ਬਾਹਰਾ ਹੈ ਤੇ ਉਹ ਹੈ ਸਮੁੱਚੇ ਪੰਥ ਨੂੰ ਇਕ ਵਿਦਵਤਾ ਵਾਲਾ ਆਧਾਰ ਮੁਹੱਈਆ ਕਰਨ ਦਾ। ਕਦੀ ਦਸਾਂ ਜਿਲਦਾਂ ਵਿਚ ਤਿਆਰ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛਾਪਣ ਤੋਂ ਇਨਕਾਰ ਕਰ ਦਿੱਤਾ ਸੀ, ਹੁਣ ਇਹੀ ਜਿਲਦਾਂ ਅਨੇਕ ਜਗਿਆਸੂਆਂ ਲਈ ਹਵਾਲਾ-ਪੁਸਤਕਾਂ ਹਨ।

ਵੈਸੇ ਤਾਂ ਪ੍ਰੋਫ਼ੈਸਰ ਸਾਹਿਬ ਦੀ ਕੋਈ ਯਾਦ ਕਾਇਮ ਕਰਨ ਦੀ ਲੋੜ ਨਹੀਂ, ਕਿਉਂਕਿ ਉਨ੍ਹਾਂ ਦਾ ਗੁਰਬਾਣੀ ਉਤੇ ਹੋਇਆ ਕੰਮ ਕਦੇ ਵੀ ਪੁਰਾਣਾ ਨਹੀਂ ਹੋਣਾ, ਪਰ ਜੇ ਕੋਈ ਸੰਸਥਾ ਪੰਥਿਕ ਰਿਣ ਚੁਕਾਉਣ ਦੇ ਖ਼ਿਆਲ ਨਾਲ ਕਿਸੇ ਖੋਜ-ਸੰਸਥਾ, ਪੁਸਤਕਾਲੇ ਜਾਂ ਨਿਰੰਤਰ ਜਾਰੀ ਰਹਿਣ ਵਾਲੀ ਖੋਜ-ਯੋਜਨਾ ਨਾਲ ਇਨ੍ਹਾਂ ਦਾ ਨਾਮ ਸੰਬੰਧਿਤ ਕਰਨਾ ਚਾਹੇ ਤਾਂ ਹੋ ਸਕਦਾ ਹੈ ਭਵਿੱਖ ਦੇ ਨੌਜੁਆਨ ਖੋਜੀਆਂ ਲਈ ਉਹ ਇਕ ਪ੍ਰੇਰਨਾ-ਸਰੋਤ ਤੇ ਚਾਨਣ-ਮੁਨਾਰੇ ਦਾ ਕੰਮ ਦੇ ਦੇਵੇ।

# ਪ੍ਰੋ: ਸਾਹਿਬ ਸਿੰਘ—ਜੀਵਨ ਬਿਉਰਾ

**ਬੀਬੀ ਨਵਜੀਤ ਕੌਰ**

| | |
|---|---|
| ਨਾਮ | : ਨੱਥੂ ਰਾਮ (ਜਨਮ ਸਮੇਂ) ਪ੍ਰੋ: ਸਾਹਿਬ ਸਿੰਘ (ਸਿੱਖ ਸਜਣ ਤੇ 14 ਸਾਲ ਦੀ ਆਯੂ ਵਿਚ) |
| ਜਨਮ | : 16 ਫਰਵਰੀ, 1892 |
| ਸਥਾਨ | : ਪਿੰਡ ਫੱਤੇਵਾਲੀ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) |
| ਪਿਤਾ ਦਾ ਨਾਮ | : ਹੀਰਾ ਚੰਦ |
| ਮੌਤ | : 20 ਜੁਲਾਈ, 1907 |
| ਮਾਤਾ ਦਾ ਨਾਮ | : ਜਮਨਾ ਜੀ (ਵਿਆਹ ਉਪਰੰਤ ਨਿਹਾਲ ਦੇਈ) |
| ਮੌਤ | : 1917 |
| ਭੈਣ-ਭਰਾ | : ਦੋ ਭਰਾ, ਤਿੰਨ ਭੈਣਾਂ |
| ਵਿਆਹ | : ਪਹਿਲਾ ਵਿਆਹ : 25 ਫਰਵਰੀ, 1905<br>ਪਤਨੀ ਦਾ ਨਾਮ : ਦੁਰਗਾ (ਵਿਆਹ ਉਪਰੰਤ ਆਗਿਆ ਕੌਰ) |
| ਮੌਤ | : 1932 |
| ਦੂਜਾ ਵਿਆਹ | : 31 ਦਸੰਬਰ 1933 |
| ਪਤਨੀ ਦਾ ਨਾਮ | : ਰਤਨ ਕੌਰ |
| ਸੰਤਾਨ | : 6 ਲੜਕੇ, 2 ਲੜਕੀਆਂ<br>ਪਹਿਲੀ ਸੰਤਾਨ ਲੜਕਾ : ਸ: ਕਰਤਾਰ ਸਿੰਘ, 9 ਅਪ੍ਰੈਲ 1912<br>ਦੂਜੀ ਸੰਤਾਨ ਲੜਕਾ : ਸ: ਪ੍ਰਤਾਪ ਸਿੰਘ, 7 ਸਤੰਬਰ 1915<br>ਤੀਜੀ ਸੰਤਾਨ ਲੜਕਾ : ਸ: ਹਰਦਿਆਲ ਸਿੰਘ, 10 ਅਪ੍ਰੈਲ 1918<br>ਚੌਥੀ ਸੰਤਾਨ ਲੜਕੀ : ਨਰਿੰਦਰ ਕੌਰ, 23 ਮਈ, 1921 (ਸੁਪਤਨੀ ਪ੍ਰੋ: ਪ੍ਰੀਤਮ ਸਿੰਘ)<br>ਪੰਜਵੀਂ ਸੰਤਾਨ ਲੜਕਾ : ਸ: ਅਮਰੀਕ ਸਿੰਘ, 23 ਦਸੰਬਰ, 1922<br>ਛੇਵੀਂ ਸੰਤਾਨ ਲੜਕਾ : ਸ: ਕੁਲਵੰਤ ਸਿੰਘ, 1 ਨਵੰਬਰ, 1926<br>ਦੂਜੀ ਪਤਨੀ ਰਤਨ ਕੌਰ ਤੋਂ<br>ਸਤਵੀਂ ਸੰਤਾਨ ਲੜਕਾ : ਡਾ: ਦਲਜੀਤ ਸਿੰਘ, 11 ਅਕਤੂਬਰ, 1934<br>ਅਠਵੀਂ ਸੰਤਾਨ ਲੜਕੀ : ਭੁਪਿੰਦਰ ਕੌਰ, 4 ਸਤੰਬਰ 1939 |
| ਜੇਲ੍ਹ ਯਾਤਰਾ | : 'ਗੁਰੂ ਕਾ ਬਾਗ' ਮੋਰਚੇ ਦੌਰਾਨ 1922 ਤੋਂ 1923 ਤੱਕ<br>'ਜੈਤੋ ਦਾ ਮੋਰਚਾ' ਦੌਰਾਨ 1923 ਤੋਂ 1926 ਤੱਕ |

| | |
|---|---|
| ਅਕਾਲ ਚਲਾਣਾ | : 29 ਅਕਤੂਬਰ 1977 (ਪਾਰਕਿਨਸਨ ਰੋਗ ਨਾਲ) |
| ਵਿਦਿਆ | : ਮੁੱਢਲੀ ਵਿਦਿਆ ਕਵੀ ਹਾਸ਼ਮ ਦੇ ਪੁੱਤਰ ਮੀਆਂ ਹਯਾਤ ਸ਼ਾਹ ਕੋਲੋਂ<br>1902 ਵਿਚ ਪੰਜਵੀਂ ਰੱਈਏ ਤੋਂ,<br>1905 ਵਿਚ ਅਠਵੀਂ, ਗੋਤਾ ਫਤਹਗੜ੍ਹ ਤੋਂ,<br>1909 ਵਿਚ ਦਸਵੀਂ, ਹਾਈ ਸਕੂਲ ਪਸਰੂਰ ਤੋਂ,<br>1913 ਵਿਚ ਐਫ਼ ਏ., ਦਿਆਲ ਸਿੰਘ ਕਾਲਜ ਲਾਹੌਰ,<br>1915 ਵਿਚ ਬੀ. ਏ., ਗੌਂ: ਕਾਲਜ ਲਾਹੌਰ ਤੋਂ। |
| ਵਿਵਸਾਇ | : ਪਰਿਵਾਰਿਕ ਵਿਵਸਾਇ ਵਪਾਰ<br>1909, ਸੈਕੰਡ ਮਾਸਟਰ, ਸਾਂਗਲੋ,<br>1910, ਕਲਰਕ, ਡਾਕਖਾਨਾ ਪਸਰੂਰ<br>1915, ਥਰਡ ਮਾਸਟਰ, ਖਾਲਸਾ ਹਾਈ ਸਕੂਲ, ਫਰੂਕਾ<br>1954-62, ਪ੍ਰਿੰਸੀਪਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ।<br>1916, ਪ੍ਰੋਫੈਸਰ, ਗੁਜਰਾਂਵਾਲਾ, ਗੁਰੂ ਨਾਨਕ ਕਾਲਜ, ਗੁਜਰਾਂਵਾਲਾ<br>1921-27, ਮੀਤ ਸਕੱਤਰ, ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ<br>1929-52, ਪ੍ਰੋਫੈਸਰ, ਖਾਲਸਾ ਕਾਲਜ, ਅੰਮ੍ਰਿਤਸਰ<br>1954-62, ਪ੍ਰਿੰਸੀਪਲ, ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ |
| ਪੁਰਸਕਾਰ | : ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਡੀ. ਲਿਟ. 1971 ਵਿਚ<br>ਪੰਜਾਬੀ ਸਾਹਿਤ ਅਕਾਦਮੀ ਵਲੋਂ ਫੈਲੋਸ਼ਿਪ<br>ਗੁਰਬਾਣੀ ਵਿਆਕਰਣ ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ.<br>'ਸਿਖ ਸਿਦਕੁ ਨ ਹਾਰੇ' ਨੂੰ ਭਾਸ਼ਾ ਵਿਭਾਗ ਪੰਜਾਬ ਵਲੋਂ<br>ਸਿੰਘ ਸਭਾ ਬੈਂਕਾਕ ਵਲੋਂ। |

## ਸਾਹਿਤਕ ਪ੍ਰਾਪਤੀਆਂ

### 1. ਗੁਰਬਾਣੀ ਸਟੀਕ

1. ਸਵੱਯੇ ਸ੍ਰੀ ਮੁਖ ਵਾਕ ਮ: ੫ ਤੇ ਭੱਟਾਂ ਦੇ ਸਵੱਈਏ ਸਟੀਕ 1930
2. ਆਸਾ ਕੀ ਵਾਰ ਸਟੀਕ 1933
3. ਸਦੁ ਸਟੀਕ 1935
4. ਸੁਖਮਨੀ ਸਾਹਿਬ ਸਟੀਕ 1939
5. ਸਲੋਕ ਫਰੀਦ ਜੀ ਸਟੀਕ 1946
6. ਦਸ ਵਾਰਾਂ ਸਟੀਕ 1946
7. ਸਲੋਕ ਗੁਰੂ ਅੰਗਦ ਦੇਵ ਜੀ ਸਟੀਕ 1948
8. ਸਤੇ ਬਲਵੰਡ ਦੀ ਵਾਰ ਸਟੀਕ 1949
9. ਸਲੋਕ ਭਗਤ ਕਬੀਰ ਜੀ ਸਟੀਕ 1949
10. ਸਟੀਕ ਜਾਪੁ ਸਾਹਿਬ ਤੇ ਦਸ ਸਵੱਈਏ 1950
11. ਚਾਰ ਵਾਰਾਂ ਸਟੀਕ 1951
12. ਸਿਧ ਗੋਸਟਿ ਸਟੀਕ 1957
13. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਦਸ ਪੋਥੀਆਂ) 1962-64

### 2. ਲੇਖ ਸੰਗ੍ਰਹਿ

1. ਧਾਰਮਿਕ ਲੇਖ 1946
2. ਗੁਰਮਤਿ ਪ੍ਰਕਾਸ਼ 1947
3. ਚਾਨਣ ਮੁਨਾਰੇ 1949
4. ਧਰਮ ਤੇ ਸਦਾਚਾਰ 1951
5. ਸਰਬਤ ਦਾ ਭਲਾ 1951
6. ਸਿਖ ਸਿਦਕੁ ਨਾ ਹਾਰੇ 1962
7. ਆਦਿ ਬੀੜ ਬਾਰੇ 1970
8. ਸਦਾਚਾਰਕ ਲੇਖ 1971
9. ਸਿਮਰਨ ਦੀਆਂ ਬਰਕਤਾਂ ਤੇ ਹੋਰ ਲੇਖ 1971

### 3. ਵਿਆਕਰਣ

1. ਗੁਰਬਾਣੀ ਪ੍ਰਬੋਧ
2. ਪੰਜਾਬੀ ਸੋਹਜ ਪ੍ਰਕਾਸ਼ 1941
3. ਗੁਰਬਾਣੀ ਵਿਆਕਰਣ 1950

### 4. ਜੀਵਨੀ/ਸ੍ਵੈ ਜੀਵਨੀ

1. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਅੰਗਦ ਦੇਵ ਜੀ 1963
2. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਅਮਰਦਾਸ ਜੀ 1966
3. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਗੋਬਿੰਦ ਸਿੰਘ ਜੀ 1966
4. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਅਰਜਨ ਦੇਵ ਜੀ 1967
5. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 1967
6. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਹਰਿ ਰਾਇ ਤੇ ਹਰਿਕ੍ਰਿਸ਼ਨ ਜੀ 1968
7. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਨਾਨਕ ਦੇਵ ਜੀ 1968
8. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਰਾਮਦਾਸ ਜੀ 1968
9. ਜੀਵਨ ਬ੍ਰਿਤਾਂਤ—ਸ੍ਰੀ ਗੁਰੂ ਤੇਗ ਬਹਾਦਰ ਜੀ 1968
10. ਮੇਰੀ ਜੀਵਨ ਕਹਾਣੀ—ਸੰਪਾਦਕ ਪ੍ਰੋ: ਪ੍ਰੀਤਮ ਸਿੰਘ

### ਹੋਰ ਪੁਸਤਕਾਂ

1. ਰੱਬੀ ਗੱਲਾਂ 1927
2. ਰੱਬੀ ਬਾਣ 1929
3. ਰੱਬੀ ਜਲਵਾ 1930
4. ਗੁਰਬਾਣੀ ਦੇ ਇਤਿਹਾਸ ਬਾਰੇ 1946
5. ਬੁਰਾਈ ਦਾ ਟਾਕਰਾ 1946
6. ਪੰਜਾਬੀ ਛੰਦ ਤੇ ਅਲੰਕਾਰ 1958
7. ਗੁਰ ਇਤਿਹਾਸ 1968
8. ਰੱਬੀ ਭੇਟ ਮਿਤੀਹੀਣ

ਵਿਚਾਰਧਾਰਾ

# ਸਤਿਸੰਗਤ ਕੈਸੀ ਜਾਣੀਐ

ਬੀਬੀ ਹਰਪ੍ਰੀਤ ਕੌਰ ਖਾਲਸਾ, ਲੁਧਿਆਣਾ

ਸਤਿ-ਸੰਗਤ, ਨਾਮ ਸਿਮਰਨ, ਚੰਗੇ ਤੇ ਨੇਕ ਕਰਮ ਆਤਮਕ ਖੇਤਰ ਵਿਚ ਅਗਾਂਹ ਵਧਣ ਵਿਚ ਸਹਾਈ ਹੁੰਦੇ ਹਨ। ਗੁਰਮੁਖ ਪਿਆਰਿਆਂ ਦੇ ਇਕੱਠ ਦਾ ਨਾਮ ਹੀ ਸਤਿ ਸੰਗਤ ਹੈ। ਸਤਿ ਸੰਗਤ ਇਕ ਖਿੜੇ ਫੁੱਲ ਵਾਂਗ ਹੈ ਜਿਸ ਕੋਲ ਜਾਈਏ ਤਾਂ ਸਾਨੂੰ ਮਹਿਕ ਮੰਗਣੀ ਨਹੀਂ ਪੈਂਦੀ, ਆਪੇ ਹੀ ਮਿਲਦੀ ਹੈ ਤੇ ਬਿਨਾਂ ਭੇਦ-ਭਾਵ ਦੇ ਸਭ ਲਈ ਹੁੰਦੀ ਹੈ। ਇਸੇ ਤਰ੍ਹਾਂ ਹੀ ਸਤਿ ਸੰਗਤ ਵਿਚ ਜਾਇਆਂ ਮਨ ਨੂੰ ਨਾਮ ਵਿਚ ਜੋੜਨ ਲਈ ਥੋੜ੍ਹਾ ਯਤਨ ਹੀ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਦਾ ਹੈ। ਸਤਿ ਸੰਗਤ ਵਿਚ ਮਿਲ ਕੇ ਪ੍ਰਭੂ ਦੇ ਨਾਮ ਦੀ ਅਰਾਧਨਾ ਕੀਤੀ ਜਾਂਦੀ ਹੈ। ਨੇਕ ਪੁਰਸ਼ ਆਪ ਪਵਿੱਤਰ ਜੀਵਨ ਜੀਅ ਕੇ ਨੇਕ ਆਚਰਨ ਦਾ ਪ੍ਰਚਾਰ ਕਰਦੇ ਹਨ ਅਤੇ ਸੰਗੀਆਂ-ਸਾਥੀਆਂ ਦੇ ਦਿਲਾਂ ਵਿਚ ਸਰਬ-ਵਿਆਪੀ ਪਿਆਰ ਦੀ ਜੋਤ ਜਗਾਂਦੇ ਹਨ। ਗੁਰੂ ਜੀ ਦੇ ਇਸ ਫੁਰਮਾਨ ਤੋਂ ਸਪੱਸ਼ਟ ਹੁੰਦਾ ਹੈ ਕਿ ਸਤਿ ਸੰਗਤਿ ਕੈਸੀ ਹੋਣੀ ਚਾਹੀਦੀ ਹੈ :

**"ਸਤਿਸੰਗਤ ਕੈਸੀ ਜਾਣੀਐ,**
**ਜਿਥੈ ਏਕੋ ਨਾਮੁ ਵਖਾਣੀਐ ॥"**

*(ਪੰਨਾ ੭੨)*

ਸਤਿ-ਸੰਗਤਿ ਉਹ ਜਿਥੇ ਕੇਵਲ ਨਾਮ ਦੀ ਚਰਚਾ ਹੋਵੇ। ਸਤਿ ਪੁਰਸ਼ਾਂ ਦੀ ਸੰਗਤ ਭੈੜੇ ਵਿਚਾਰਾਂ ਤੇ ਮਾੜੇ ਕੰਮਾਂ ਨੂੰ ਠੱਲ੍ਹ ਪਾਉਂਦੀ ਹੈ ਜਿਵੇਂ ਚੰਦਨ ਦੇ ਦਰੱਖਤ ਦੇ ਨੇੜੇ ਉੱਗਿਆ ਬੂਟਾ ਵੀ ਚੰਦਨ ਦੀ ਸੁਗੰਧੀ ਵਾਲਾ ਹੋ ਜਾਂਦਾ ਹੈ, ਜਿਵੇਂ ਪਾਰਸ ਦੀ ਛੋਹ ਨਾਲ ਲੋਹਾ ਵੀ ਸੋਨਾ ਬਣ ਜਾਂਦਾ ਹੈ। ਸਤਿ ਸੰਗਤਿ ਵਿਚ ਆ ਕੇ ਮਨ ਸੰਜਮ ਧਾਰਨ ਕਰਦਾ ਹੈ। ਮਨੁੱਖ ਕੌਮ ਦੀ ਸੇਵਾ ਤੇ ਭਲਾਈ ਦੇ ਕੰਮਾਂ ਵਿਚ ਜੁਟਣ ਦੀ ਜਾਚ ਸਿੱਖਦਾ ਹੈ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਸਤਿ-ਸੰਗਤਿ ਗੁਰੂ ਦੀ ਪਾਠਸ਼ਾਲਾ ਹੈ ਜਿਥੇ ਸਤਿ-ਸੰਗੀ ਗੁਣ ਸਿਖਦਾ ਹੈ :

**"ਸਤਸੰਗਤਿ ਸਤਿਗੁਰ ਚਟਸਾਲ ਹੈ,**
**ਜਿਤੁ ਹਰਿ ਗੁਣ ਸਿਖਾ ॥"** *(ਪੰਨਾ ੧੩੧੬)*

ਕਿਸੇ ਇਕੱਠ ਜਾਂ ਲੋਕਾਂ ਦੀ ਭੀੜ ਨੂੰ ਸੰਗਤ ਨਹੀਂ ਕਿਹਾ ਜਾ ਸਕਦਾ। ਗੁਰਦੁਆਰੇ ਵਿਚ ਇਕੱਠੇ ਹੋ ਕੇ ਜੇ ਅਸੀਂ ਨਾ ਤਾਂ ਇਕ-ਚਿਤ ਹੋ ਸਿਮਰਨ ਬੰਦਗੀ ਕਰੀਏ ਤੇ ਨਾ ਹੀ ਗੁਰੂ-ਜੱਸ ਸੁਰਤ ਜੋੜ ਕੇ ਸੁਣੀਏ, ਤੇ ਸੰਗਤ ਤੋਂ ਵਾਪਸ ਆ ਕੇ ਕਹੀਏ ਕਿ ਸਾਡੇ ਕਲੇਸ਼ ਨਹੀਂ ਮਿਟਦੇ, ਸਗੋਂ ਭਟਕਣ ਮਿਟਣ ਦੀ ਥਾਂ ਹੋਰ ਵਧਦੀ ਜਾਂਦੀ ਹੈ ਤਾਂ ਇਸ ਵਿਚ ਦੋਸ਼ ਸਤਿਸੰਗਤ ਦਾ ਨਹੀਂ ਹੈ ਸਗੋਂ ਐਸੇ ਸੱਜਣ ਪੁਰਸ਼ ਦਾ ਹੈ ਜੋ ਸਤਿ ਸੰਗਤ ਵਿਚ ਜਾਣ ਸਮੇਂ ਆਪਣੇ ਮਨ ਨੂੰ ਨਿਮਰਤਾ ਨਾਲ ਭਰਨ ਦੀ ਥਾਂ ਦਵੈਤ ਨਾਲ ਭਰ ਕੇ ਲੈ ਜਾਂਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ ਅਜਿਹਾ ਮਨੁੱਖ ਬਾਂਸ ਵਾਂਗ ਹੈ :

**"ਕਬੀਰ ਬਾਂਸੁ ਬਡਾਈ ਬੂਡਿਆ**
**ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ**
**ਬਾਂਸੁ ਸੁਗੰਧੁ ਨ ਹੋਇ ॥"** *(੧੩੬੫)*

ਸਾਰੀ ਬਨਸਪਤੀ ਚੰਦਨ ਤੋਂ ਖੁਸ਼ਬੂ ਲੈਂਦੀ ਹੈ ਪਰ ਉਸਦੇ ਨਜ਼ਦੀਕ ਖੜੋਤਾ ਹੋਇਆ ਬਾਂਸ ਆਪਣੀ ਉਚਾਈ ਦੇ ਮਾਣ ਕਰਕੇ ਤੇ ਅੰਦਰੋਂ ਥੋਥਾ ਹੋਣ ਕਰਕੇ ਚੰਦਨ ਦੀ ਸੁਗੰਧੀ ਨਹੀਂ ਲੈ ਸਕਦਾ।

ਇਕ ਲੋਕ-ਗਾਥਾ ਇਸ ਪ੍ਰਕਾਰ ਹੈ : ਰਾਤ ਦਾ ਵਕਤ ਸੀ, ਦੋ ਸ਼ਰਾਬੀ ਸ਼ਰਾਬ ਦੇ ਨਸ਼ੇ ਵਿਚ ਚੂਰ ਦਰਿਆ ਦੇ ਕੰਢੇ ਤੇ ਪਹੁੰਚੇ ਤੇ ਇਕ ਬੇੜੀ ਦੇ ਵਿਚ ਬੈਠ ਗਏ; ਨਸ਼ੇ ਵਿਚ ਚੂਰ ਸਨ। ਦੋਵਾਂ ਨੇ ਆਪਣੇ ਹੱਥ ਚੱਪੂ ਪਕੜ ਲਿਆ ਤੇ ਮਾਰਨ ਲੱਗੇ। ਸਰੀਰ ਦੇ ਵਿਚ ਜਿਤਨੀ ਤਾਕਤ ਸੀ, ਸਾਰੀ ਚੱਪੂ ਮਾਰਨ ਤੇ ਲਗਾ ਦਿੱਤੀ। ਅੱਧੀ ਰਾਤ ਹੋ ਗਈ ਨਸ਼ਾ ਟੁੱਟਣ ਲੱਗਾ। ਜਦੋਂ ਨਸ਼ਾ ਉਤਰਿਆ ਦਿਨ ਚੜ੍ਹਨ ਨੂੰ ਸੀ। ਇਕ ਨੇ ਦੂਸਰੇ ਨੂੰ ਪੁਛਿਆ, ਕਿਥੇ ਪਹੁੰਚੇ ਹਾਂ। ਦੂਸਰੇ ਕਿਹਾ—ਮਿੱਤਰਾ ਕਿਧਰੇ ਨਹੀਂ ਪਹੁੰਚੇ। ਸਾਰੀ ਰਾਤ ਚੱਪੂ ਤਾਂ ਮਾਰਦੇ ਰਹੇ ਪਰ ਜਿਨ੍ਹਾਂ ਸੰਗਲਾਂ ਨਾਲ ਬੇੜੀ ਬੰਨ੍ਹੀ ਹੋਈ ਸੀ, ਉਹ ਤਾਂ ਖੋਲ੍ਹੇ ਹੀ ਨਹੀਂ। ਐਵੇਂ ਹੀ ਚੱਪੂ ਮਾਰਦੇ ਰਹੇ, ਬਾਹਾਂ ਵੀ ਥਕਾਈਆਂ। ਇਹ ਹੀ ਹਾਲ ਅੱਜ ਸਾਡਾ ਹੈ। ਸਤਿਸੰਗਤ ਵਿਚ ਬੈਠ ਕੇ ਕੀਰਤਨ, ਕਥਾ ਸੁਣਦੇ ਹਾਂ ਪਰ ਆਪਣੇ ਜੀਵਨ ਦੀ ਬੇੜੀ ਨੂੰ ਹੋਰ ਕੰਮਾਂ-ਕਾਰਾਂ, ਸੰਸਾਰਕ-ਮੋਹ ਆਦਿ ਨਾਲ ਬੰਨ੍ਹੀ ਰੱਖਦੇ ਹਾਂ। ਬੈਠੇ ਸਤਿਸੰਗਤ ਵਿਚ ਹੁੰਦੇ ਹਾਂ ਤੇ ਸੁਰਤਿ ਘਰ ਦੇ ਕੰਮਾਂ ਆਦਿ ਵਿਚ ਗ੍ਰਸਤ ਹੁੰਦੀ ਹੈ। ਇਸੇ ਲਈ ਸਾਡੇ ਅੰਦਰ ਸਤਿਸੰਗ ਵਿਚ ਜਾ ਕੇ ਵੀ ਕੋਈ ਪਰਿਵਰਤਨ (ਬਦਲਾਉ) ਨਹੀਂ ਆਉਂਦਾ; ਦੁੱਖਾਂ ਕਲੇਸ਼ਾਂ ਦਾ ਨਾਸ਼ ਨਹੀਂ ਹੁੰਦਾ। ਅਗਰ ਜਿਸ ਤਰ੍ਹਾਂ ਆਏ, ਉਸੇ ਤਰ੍ਹਾਂ ਵਾਪਸ ਚਲੇ ਗਏ ਤਾਂ ਆਉਣਾ ਸਫ਼ਲ ਨਹੀਂ ਹੋਵੇਗਾ ਤੇ ਹੀਰੇ ਵਰਗਾ ਜਨਮ ਕੌਡੀ ਦੀ ਤਰ੍ਹਾਂ ਰੁਲ ਜਾਵੇਗਾ। ਸਿੱਖ ਇਤਿਹਾਸ ਐਸੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ ਜੋ ਗਵਾਹ ਹਨ ਕਿ ਸਤਿਸੰਗਤ ਵਿਚ ਆ ਕੇ ਜੀਵਨ ਸੰਵਰ ਜਾਂਦਾ ਹੈ। ਭਾਈ ਬਿਧੀ ਚੰਦ ਇਕ ਚੋਰ ਸੀ। ਸਤਿ ਸੰਗਤਿ ਨੇ 'ਭਾਈ ਬਿਧੀ ਚੰਦ' ਨੂੰ, ਸਿੱਖਾਂ ਦਾ ਸੈਨਾਪਤੀ ਤੇ ਪ੍ਰਚਾਰਕ ਬਣਾ ਦਿੱਤਾ। ਇਹ ਹੀ ਕਾਰਣ ਹੈ ਕਿ ਸਤਿਸੰਗ ਦਾ ਸਿੱਖ ਜੀਵਨ ਵਿਚ ਵਿਲੱਖਣ ਸਥਾਨ ਹੈ। ਸਿੱਖ ਨਿੱਤ ਅਰਦਾਸ ਕਰਦੇ ਸਮੇਂ ਪਰਮਾਤਮਾ ਪਾਸੋਂ 'ਗੁਰਮੁਖਾਂ ਦੀ ਸੰਗਤ' ਭਾਵ, ਸਤਿ-ਸੰਗਤਿ ਦੀ ਪ੍ਰਾਪਤੀ ਲਈ ਜੋਦੜੀ ਕਰਦੇ ਹਨ :

**"ਸੇਈ ਪਿਆਰੇ ਮੇਲ,**
**ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੈ ॥"**

## ਕਾਵਿ-ਫੁਲਵਾੜੀ "ਨਸ਼ੇ ਨਸ਼ੇ ਵਿਚ ਬੜਾ ਹੀ ਫ਼ਰਕ ਹੁੰਦੈ"

—ਮਾਸਟਰ ਸੁਖਦੇਵ ਸਿੰਘ 'ਜਾਚਕ', ਖੁੰਢ ਵਾਲਾ ਸੈਣੀਆਂ (ਫ਼ਾਜ਼ਿਲਕਾ)

ਨਸ਼ੇ ਨਸ਼ੇ ਵਿਚ ਬੜਾ ਹੀ ਫ਼ਰਕ ਹੁੰਦਾ,
ਕਈ ਨਸ਼ੇ ਹਨ ਪ੍ਰਾਣ ਬਚਾਉਣ ਵਾਲੇ।

ਕਈ ਨਸ਼ਿਆਂ ਦੇ ਵਿਚ ਨਸ਼ਈ ਹੋ ਕੇ,
ਨਸ਼ੇ ਹੁੰਦੇ ਕਈ ਪ੍ਰਾਣ ਗੰਵਾਉਣ ਵਾਲੇ।

ਰੱਬ ਨੂੰ ਮਿਲਣ ਦਾ ਕਈਆਂ ਨੂੰ ਨਸ਼ਾ ਲੱਗਾ,
ਸਦਾ ਨਾਮ ਖੁਮਾਰੀ ਚੜ੍ਹਾਉਣ ਵਾਲੇ।

ਨਸ਼ਾ ਕਈਆਂ ਨੂੰ ਸਿੱਖੀ ਬਚਾਉਣ ਵਾਲਾ,
ਸਭ ਕੁਝ ਸਿੱਖੀ ਤੋਂ ਘੋਲ ਘੁਮਾਉਣ ਵਾਲੇ।

ਤਵੀਆਂ, ਚਰਖੜੀਆਂ, ਆਰਿਆਂ ਹਾਰ ਮੰਨੀ,
ਜਿੱਤੇ ਤਲੀਆਂ ਤੇ ਸੀਸ ਟਿਕਾਉਣ ਵਾਲੇ।

ਦਾਨ ਕਰਨ ਦਾ ਕਈਆਂ ਨੂੰ ਨਸ਼ਾ ਲੱਗਾ,
ਸਰਬੰਸ ਸਾਰਾ ਹੀ ਭੇਟ ਚੜ੍ਹਾਉਣ ਵਾਲੇ।

ਸੇਵਾ ਕਰਨ ਦਾ ਕਈਆਂ ਨੂੰ ਨਸ਼ਾ ਚੜ੍ਹਿਆ,
ਮਿੱਤਰ ਦੁਸ਼ਮਣ ਦਾ ਫ਼ਰਕ ਮਿਟਾਉਣ ਵਾਲੇ।

ਪ੍ਰਚਾਰ ਕਰਨ ਦਾ ਕਈਆਂ ਨੂੰ ਨਸ਼ਾ ਚੜ੍ਹਿਆ,
ਘਰ-ਘਰ ਜਾ ਕੇ ਨਸ਼ਾ ਛਡਾਉਣ ਵਾਲੇ।

ਨਸ਼ਾ ਕਈਆਂ ਨੂੰ ਚੁਗਲੀ ਤੇ ਨਿੰਦਿਆ ਦਾ,
ਐਵੇਂ ਆਂਢ ਗੁਆਂਢ ਲੜਾਉਣ ਵਾਲੇ।

ਧੋਖੇ ਠੱਗੀਆਂ ਦਾ ਕਈਆਂ ਨੂੰ ਨਸ਼ਾ ਲੱਗਾ,
ਕੁੰਭੀ ਨਰਕਾਂ ਵਿਚ ਜਗ੍ਹਾ ਬਣਾਉਣ ਵਾਲੇ।

ਨਸ਼ਾ ਚੰਬੜਿਆ ਕਈਆਂ ਨੂੰ ਕੁਰਸੀਆਂ ਦਾ,
ਸਭ ਕੁਝ ਕੁਰਸੀ ਲਈ ਦਾਅ ਤੇ ਲਾਉਣ ਵਾਲੇ।

ਮੈਂ ਮੇਰੀ ਦਾ ਨਸ਼ਾ ਵੀ ਬਹੁਤ ਮਾੜਾ,
ਰਾਵਣ ਵਾਂਗਰਾਂ ਮੂੜ੍ਹ ਅਖਵਾਉਣ ਵਾਲੇ।

ਜੂਆ ਖੇਡਣ ਦਾ ਕਈਆਂ ਨੂੰ ਨਸ਼ਾ ਲੱਗਾ,
ਘਰ ਬਾਰ ਵੀ ਐਵੇਂ ਲੁਟਾਉਣ ਵਾਲੇ।

ਨਸ਼ਾ ਕਈਆਂ ਨੂੰ ਵਿਸ਼ੇ ਹੀ ਭੋਗਣੇ ਦਾ,
ਮਿੱਟੀ ਵਿਚ ਜੁਆਨੀ ਰੁਲਾਉਣ ਵਾਲੇ।

ਟੀ. ਵੀ. ਵੇਖਣ ਦਾ ਕਈਆਂ ਨੂੰ ਨਸ਼ਾ ਐਸਾ,
ਸਾਰੀ ਸਾਰੀ ਨਾ ਰਾਤ ਨੂੰ ਸਉਣ ਵਾਲੇ।

ਨਸ਼ਾ ਕਈਆਂ ਨੂੰ ਖਾਣ ਤੇ ਪੀਣ ਦਾ ਹੀ,
ਖਾ ਖਾ ਕੇ ਢਿੱਡ ਵਧਾਉਣ ਵਾਲੇ।

ਟੀ. ਬੀ., ਕੈਂਸਰ ਤੇ ਸ਼ੂਗਰ ਕਈ ਨਸ਼ੇ ਕਰਦੇ,
ਅਮੋਲਕ ਜਨਮ ਨੂੰ ਐਵੇਂ ਗੰਵਾਉਣ ਵਾਲੇ।

ਜਾਇਦਾਦਾਂ ਜ਼ਮੀਨਾਂ ਮੁਕਾਉਣ ਵਾਲੇ,
ਘਰ ਪਰਿਵਾਰ ਨੂੰ ਨਰਕ ਬਣਾਉਣ ਵਾਲੇ।

ਐਸੇ ਨਸ਼ਿਆਂ ਤੋਂ ਸਾਰੇ ਹੁਣ ਕਰੋ ਤੋਬਾ,
ਸਿਰਜਣਹਾਰ ਨੂੰ ਜਿਹੜੇ ਭੁਲਾਉਣ ਵਾਲੇ।

ਟੁੱਟੀ ਹੋਈ ਗੰਢਾਉਣੀ ਜੇ 'ਜਾਚਕਾ' ਉਏ,
ਚਰਨੀਂ ਲੱਗ ਜਾਉ ਗੁਰੂ ਬਚਾਉਣ ਵਾਲੇ।

੦

---

ਗੀਤ

## ਆਓ, ਠੱਲ੍ਹ ਇਨ੍ਹਾਂ ਨੂੰ ਪਾਈਏ

**—ਸ: ਹਰਜੀਤ ਸਿੰਘ, ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ**

ਆਓ ਦਰਦੀਓ ਪੰਥ ਦਿਓ, ਐਸੀਆਂ ਜੁਗਤਾਂ ਕੋਈ ਬਣਾਈਏ।
ਵਧ ਗਈਆਂ ਬੁਰਿਆਈਆਂ ਜੋ, ਆਓ ਠੱਲ੍ਹ ਇਹਨਾਂ ਨੂੰ ਪਾਈਏ।

ਰਾਹ ਭੁੱਲਕੇ ਸਿੱਖੀ ਦਾ ਕਾਹਤੋਂ, ਹੋਰ ਹੀ ਰਾਹੇ ਪੈ ਗਏ।
ਅੱਜ ਭੁੱਲ ਗਏ ਸਿੱਖ ਸਾਡੇ, ਸਾਨੂੰ ਗੁਰੂ ਕੀ ਸਾਡੇ ਕਹਿ ਗਏ।
ਕੱਢ ਕੇ ਮਨਮਤਾਂ 'ਚੋਂ ਸਭ ਨੂੰ, ਰਾਹ ਗੁਰਮਤਿ ਦੇ ਪਾਈਏ
ਆਓ ਦਰਦੀਓ ਪੰਥ ਦਿਓ..........................................।

ਵਿਰਸਾ ਭੁੱਲ ਸਿੱਖੀ ਦਾ ਅੱਜ, ਕਿਉਂ ਦਾਹੜੀ ਕੇਸ ਕਟਵਾ ਲਏ
ਪਏ ਮਾੜੀਆਂ ਸੰਗਤਾਂ 'ਚ, ਕਈਆਂ ਦੇ ਸਰੀਰ ਨਸ਼ਿਆਂ ਨੇ ਖਾ ਲਏ।
ਨਹੀਂ ਜਾਣਾ ਬਿਊਟੀ ਪਾਰਲਰਾਂ ਤੇ, ਬੀਬੀਆਂ ਨੂੰ ਵੀ ਇਹ ਸਮਝਾਈਏ।
ਆਓ ਦਰਦੀਓ ਪੰਥ ਦਿਓ..........................................।

ਗੁਰੂ ਡੰਮ ਵਧ ਗਿਆ ਏ, ਬਾਬਿਆਂ ਨਵੇਂ ਬਣਾ ਲਏ ਡੇਰੇ।
ਗੁਮਰਾਹ ਕਰਦੇ ਸਿੱਖਾਂ ਨੂੰ, ਅਜਿਹੇ ਡੰਭੀ ਗੁਰੂ ਬਥੇਰੇ।
ਮੋੜ ਕੇ ਦੇਹਧਾਰੀਆਂ ਤੋਂ ਸਭ ਨੂੰ, 'ਸ਼ਬਦ ਗੁਰੂ' ਲੜ ਲਾਈਏ।
ਆਓ ਦਰਦੀਓ ਪੰਥ ਦਿਓ..........................................।

ਅੱਜ ਮੜ੍ਹੀਆਂ ਕਬਰਾਂ ਨੂੰ ਸਾਡੇ ਸਿੱਖ ਕਿਉਂ ਪੂਜੀ ਜਾਂਦੇ।
ਕਈ ਪਾਖੰਡੀਆਂ ਦੀਆਂ ਚੌਂਕੀਆਂ ਜਾ ਕੇ ਮੁੱਕੀਆਂ ਚਿਮਟੇ ਖਾਂਦੇ।
ਜੋ ਦੂਰ ਨੇ ਗੁਰਮਤਿ ਤੋਂ, ਕਾਹਤੋਂ ਦਰ ਉਨ੍ਹਾਂ ਦੇ ਜਾਈਏ?
ਆਓ ਦਰਦੀਓ ਪੰਥ ਦਿਓ..........................................।

ਸਿੱਖ ਵਿਰਸਾ ਉੱਚਾ ਏ, ਕਰੀਏ ਸਿੱਖੀ ਨਾਲ ਪ੍ਰੀਤ।
ਗੱਲ ਕਰੀਏ ਗੁਰਮਤਿ ਦੀ, ਪਾਈਏ ਯੋਗਦਾਨ 'ਹਰਜੀਤ'।
ਜੋ ਸੁਨੇਹਾ ਸਤਿਗੁਰ ਦਾ, ਇਸਨੂੰ ਘਰ-ਘਰ ਵਿਚ ਪਹੁੰਚਾਈਏ।
ਆਓ ਦਰਦੀਓ ਪੰਥ ਦਿਓ ਐਸੀਆਂ ਜੁਗਤਾਂ ਕੋਈ ਬਣਾਈਏ।
ਵਧ ਗਈਆਂ ਬੁਰਾਈਆਂ ਜੋ, ਆਓ ਠੱਲ੍ਹ ਇਹਨਾਂ ਨੂੰ ਪਾਈਏ।

# ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਦੀ ਸ਼ਖਸੀਅਤ

ਡਾ. ਸ਼ਮਸ਼ੇਰ ਸਿੰਘ

ਸਰਦਾਰ ਸ਼ਾਮ ਸਿੰਘ ਸਿੱਖ ਇਤਿਹਾਸ ਦਾ ਇਕ ਚਮਕਦਾ ਹੀਰਾ ਹੈ। ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਵੱਖ-ਵੱਖ ਮੁਹਿੰਮਾਂ ਵਿਚ, ਤੇ ਮਹਾਰਾਜਾ ਸਾਹਿਬ ਦੀ ਮੌਤ ਉਪਰੰਤ ਸਭਰਾਵਾਂ ਦੀ ਲੜਾਈ ਵਿਚ ਵਿਖਾਈ ਬੇਮਿਸਾਲ ਬਹਾਦਰੀ ਕਾਰਨ ਉਹ ਸਿੱਖ ਪੰਥ ਦੇ ਗਗਨ-ਮੰਡਲ ਵਿਚ ਧਰੂ ਤਾਰੇ ਦੀ ਤਰ੍ਹਾਂ ਚਮਕ ਰਿਹਾ ਹੈ।

ਅਟਾਰੀ ਵਾਲੇ ਸਰਦਾਰ ਆਪਣਾ ਪਿੱਛਾ ਜੈਸਲਮੇਰ ਦੇ ਭੱਟੀ ਰਾਜਪੂਤਾਂ ਨਾਲ ਜੋੜਦੇ ਹਨ। ਜਗ ਮਲ ਦਾ ਪੁੱਤਰ ਧੀਰਾ ਇਸ ਖ਼ਾਨਦਾਨ ਦਾ ਪਹਿਲਾ ਬੰਦਾ ਸੀ ਜੋ ਰਾਜਪੂਤਾਨਿਓਂ ਉੱਠ ਕੇ ਪੰਜਾਬ ਆਇਆ ਅਤੇ 1580 ਈ: ਦੇ ਆਸ ਪਾਸ ਫੂਲ ਮਹਿਰਾਜ ਮਾਲਵੇ ਵਿਚ ਆ ਕੇ ਆਬਾਦ ਹੋਇਆ। ਗ੍ਰਿਫਿਨ ਦੇ ਕਥਨ ਅਨੁਸਾਰ ਆਪ ਨੂੰ ਰਾਗ ਵਿੱਦਿਆ ਦਾ ਜਾਣੂੰ ਹੋਣ ਕਰਕੇ ਬੜੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਸੀ[1]

1735 ਈ: ਨੂੰ ਇਹ ਖਾਨਦਾਨ ਇਥੋਂ ਉੱਠ ਕੇ ਪਿੰਡ ਕਾਉਂਕੇ ਜਗਰਾਉਂ ਜ਼ਿਲ੍ਹਾ ਲੁਧਿਆਣਾ ਬੈਠ ਗਿਆ। ਇਸ ਤੋਂ ਅੱਗੇ ਇਸ ਖ਼ਾਨਦਾਨ ਦਾ ਇਤਿਹਾਸ ਧੁੰਦਲਾ ਜਿਹਾ ਮਿਲਦਾ ਹੈ। ਕਾਉਂਕੇ ਦੇ ਚੌਧਰੀ ਕਾਨ੍ਹਚੰਦ ਦੇ ਦੋ ਪੁੱਤਰ ਗੌਹਰ ਤੇ ਕੌਰ ਚੰਗੇ ਬਹਾਦਰ ਨਿਕਲੇ। ਉਹ ਪੰਝੀ ਕੁ ਘੋੜ ਸਵਾਰ ਲੈ ਕੇ ਮਾਲਵੇ ਵੱਲ ਆਏ। ਅਟਾਰੀ ਤੋਂ ਚੜ੍ਹਦੇ ਪਾਸੇ ਮੋੜ੍ਹੀ ਗੱਡ ਦਿੱਤੀ ਤੇ ਨਵਾਂ ਪਿੰਡ ਵਸਾਇਆ। ਇਹ ਸਮਾਂ ਸਿੱਖ ਇਤਿਹਾਸ ਲਈ ਬੜਾ ਭਿਆਨਕ ਸੀ। ਸਿੱਖਾਂ ਦਾ ਕਤਲੇਆਮ ਹੋ ਰਿਹਾ ਸੀ। ਅਬਦੁਲ ਸਮਦ ਖਾਨ ਦਾ ਪੁੱਤਰ ਜ਼ਕਰੀਆ ਖ਼ਾਨ ਲਾਹੌਰ ਦਾ ਸੂਬੇਦਾਰ ਸੀ। ਇਹ ਸਿੱਖਾਂ ਦਾ ਨਾਮੋ-ਨਿਸ਼ਾਨ ਮਿਟਾਉਣਾ ਚਾਹੁੰਦਾ ਸੀ। ਦੂਸਰੇ ਪਾਸੇ ਸਿੱਖ ਆਪਣੀ ਹੋਂਦ ਤੇ ਅਣਖ ਨੂੰ ਕਾਇਮ ਰੱਖਣ ਲਈ ਜਾਨਾਂ ਕੁਰਬਾਨ ਕਰ ਰਹੇ ਸਨ।

ਸਿੱਖਾਂ ਦੀਆਂ ਆਪਾ-ਵਾਰੂ ਕੁਰਬਾਨੀਆਂ ਤੇ ਪੰਥ ਦੀਆਂ ਘਾਲਾਂ ਤੋਂ ਉਤਸ਼ਾਹਿਤ ਹੋ ਕੇ ਗੌਹਰ ਤੇ ਕੌਰ ਵੀ ਅੰਮ੍ਰਿਤਸਰ ਪਹੁੰਚੇ, ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕੀਤਾ ਅਤੇ ਗੌਹਰ ਸਿੰਘ ਤੇ ਕੌਰ ਸਿੰਘ ਬਣ ਗਏ[2] ਇਨ੍ਹਾਂ ਨੂੰ ਗੁਰੂ ਘਰ ਨਾਲ ਤਾਂ ਪਹਿਲਾਂ ਹੀ ਪੰਜਾਬ ਵਿਚ ਆਣ ਕਰਕੇ ਪਿਆਰ ਪੈਦਾ ਹੋ ਗਿਆ ਸੀ। ਸਿੱਖ ਸਰਦਾਰ ਛੋਟੇ-ਛੋਟੇ ਜਥੇ ਬਣਾ ਕੇ ਮੱਲਾਂ ਮਾਰਦੇ ਸਨ, ਅਟਾਰੀ ਵਾਲੇ ਦੋਨਾਂ ਭਰਾਵਾਂ ਨੇ ਅਟਾਰੀ ਦੇ ਆਸ ਪਾਸ ਦੇ ਪਿੰਡਾਂ ਉੱਤੇ ਕਬਜ਼ਾ ਕਰ ਲਿਆ ਸੀ।

ਗੌਹਰ ਸਿੰਘ ਦੇ ਤਿੰਨ ਪੁੱਤਰ ਸਨ, ਦਲ ਸਿੰਘ, ਦਿਆਲ ਸਿੰਘ ਤੇ ਨਿਹਾਲ ਸਿੰਘ। ਨਿਹਾਲ ਸਿੰਘ ਦਾ ਪੁੱਤਰ ਸ਼ਾਮ ਸਿੰਘ ਸੀ। ਗੌਹਰ ਸਿੰਘ ਮਜੀਠੇ ਦੇ ਨਜ਼ਦੀਕ ਦੁਰਾਨੀਆਂ ਨਾਲ ਇਕ ਜੰਗ ਵਿਚ ਸ਼ਹੀਦ ਹੋ ਗਏ ਸਨ। ਉਨ੍ਹਾਂ ਦੀ ਮੌਤ ਤੋਂ ਬਾਅਦ ਸ: ਨਿਹਾਲ ਸਿੰਘ ਚੀਨਾ ਦੀ ਥਾਂ ਸਰਦਾਰ ਨੀਯਤ ਹੋਇਆ। 1764 ਈ: ਵਿਚ ਖਾਲਸੇ ਦੇ ਲਾਹੌਰ ਤੇ ਕਬਜ਼ਾ ਕਰਨ ਸਮੇਂ ਸ: ਨਿਹਾਲ ਸਿੰਘ ਸ: ਗੁਜਰ ਸਿੰਘ ਅਤੇ ਸ: ਲਹਿਣਾ ਸਿੰਘ ਭੰਗੀ ਦੇ ਨਾਲ ਸੀ। ਇਸ ਬਹਾਦਰੀ ਕਾਰਨ ਪਸਰੂਰ ਦਾ ਪਰਗਣਾ ਜਗੀਰ ਵਿਚ ਮਿਲਿਆ ਸੀ ਜਿਸ ਦੀ ਆਮਦਨੀ ਡੇਢ ਲੱਖ ਸਾਲਾਨਾ ਸੀ[3]।

ਇਨ੍ਹਾਂ ਸਰਦਾਰਾਂ ਦੀ ਬਹਾਦਰੀ ਦੇਖ ਕੇ ਮਹਾਰਾਜਾ ਰਣਜੀਤ ਸਿੰਘ ਨੇ ਪ੍ਰੇਮ ਕੀਤਾ ਅਤੇ ਸ: ਨਿਹਾਲ ਸਿੰਘ ਨੂੰ ਆਪਣੀ ਨੌਕਰੀ ਵਿਚ ਆ ਜਾਣ ਲਈ ਮਨਾ ਲਿਆ। ਮਹਾਰਾਜੇ ਨੇ 1803 ਈ: ਵਿਚ ਸਖੋ ਦੀ ਜਗੀਰ ਇਸ ਖ਼ਾਨਦਾਨ ਨੂੰ ਦਿੱਤੀ ਜਿਸ ਦੀ ਸਾਲਾਨਾ ਆਮਦਨ 54000/- ਸੀ। ਸ: ਨਿਹਾਲ ਸਿੰਘ ਨੇ ਆਪਣੇ ਪੁੱਤਰ ਸ: ਸ਼ਾਮ ਸਿੰਘ ਨੂੰ ਮਹਾਰਾਜੇ ਦੀ ਫੌਜ ਵਿਚ ਭਰਤੀ ਕਰਵਾ ਦਿੱਤਾ। ਇਤਿਹਾਸਕਾਰਾਂ ਨੇ 1803 ਈ: ਵਿਚ ਸ਼ਾਮ ਸਿੰਘ ਦੀ ਉਮਰ 18 ਸਾਲ ਦੱਸੀ ਹੈ। ਇਸ ਅਨੁਸਾਰ ਉਨ੍ਹਾਂ ਦਾ ਜਨਮ 1785 ਈ: ਦੇ ਆਸ ਪਾਸ ਚਲਾ ਜਾਂਦਾ ਹੈ। ਮੁਲਤਾਨ ਦੀ ਜਿੱਤ ਦੇ ਆਖਰੀ ਘੇਰੇ ਵਿਚ ਆਪ ਨੂੰ ਬਹਾਦਰੀ ਦਿਖਾਉਣ ਦਾ ਮੈਦਾਨੇ-ਜੰਗ ਵਿਚ ਪਹਿਲੀ ਵਾਰ ਮੌਕਾ ਮਿਲਿਆ ਸੀ[4]

1818 ਈ: ਨੂੰ ਮਹਾਰਾਜੇ ਨੂੰ ਪਤਾ ਲੱਗਾ ਕਿ ਦੋਸਤ ਮੁਹੰਮਦ ਖ਼ਾਨ ਨੇ ਪਿਸ਼ਾਵਰ ਦੱਬ ਲਿਆ ਹੈ। ਮਹਾਰਾਜੇ ਨੇ ਸ: ਦਲ ਸਿੰਘ, ਸ: ਧੰਨਾ ਸਿੰਘ ਮਨਵਾਦੀ, ਸ: ਸ਼ਾਮ ਸਿੰਘ ਤੇ ਸ: ਹਰੀ ਸਿੰਘ ਨੂੰ ਫੌਜ ਦੇ ਕੇ ਭੇਜਿਆ ਅਤੇ ਪਿਸ਼ਾਵਰ ਉੱਤੇ ਹਮਲਾ ਕਰਨ ਦਾ ਹੁਕਮ ਦਿੱਤਾ। ਖਾਲਸਾ ਫੌਜਾਂ ਨੇ ਮੁੜ ਪਿਸ਼ਾਵਰ ਤੇ ਕਬਜ਼ਾ ਕਰ ਲਿਆ। ਦੋਸਤ ਮੁਹੰਮਦ ਖਾਨ ਨੇ 5000 ਦੀਆਂ ਹੁੰਡੀਆਂ ਘੋੜੇ ਤੇ ਹੋਰ ਤੋਹਫ਼ੇ ਨਜ਼ਰਾਨੇ ਵਜੋਂ ਭੇਜੇ ਤੇ ਈਨ ਮੰਨ ਲਈ[5]। ਸ਼ਾਮ ਸਿੰਘ ਨੇ ਇਸ ਮੁਹਿੰਮ ਵਿਚ ਬੜੀ ਬਹਾਦਰੀ ਦਿਖਾਈ।

ਲਾਹੌਰ ਦੀ ਹਿਫਾਜ਼ਤ ਲਈ 1819 ਦੀ ਫ਼ਤਹ ਸਿੰਘ ਆਹਲੂਵਾਲੀਆ ਦੇ ਸਪੁਰਦ ਕਰਕੇ ਕਸ਼ਮੀਰ ਦੀ ਮੁਹਿੰਮ ਸ਼ੁਰੂ ਕੀਤੀ। ਫੌਜ ਦੇ ਤਿੰਨ ਹਿੱਸੇ ਕੀਤੇ। ਇਕ ਹਿੱਸਾ ਮਿਸ਼ਰ ਦੀਵਾਨ ਚੰਦ ਪਾਸ ਸੀ। ਇਸ ਵਿਚ ਸ਼ਾਮ ਸਿੰਘ ਅਟਾਰੀ ਸਨ। ਇਸ ਮੁਹਿੰਮ ਵਿਚ ਸ: ਦਲ ਸਿੰਘ, ਸ: ਜੁਆਲਾ ਸਿੰਘ ਤੇ ਸ: ਸ਼ਾਮ ਸਿੰਘ ਅਟਾਰੀ ਦੀ ਬਹਾਦਰੀ ਦੀ ਬੜੀ ਪ੍ਰਸੰਸਾ ਹੋਈ।

ਅਟਕ ਦੀ ਚੜ੍ਹਾਈ ਸਮੇਂ ਮਹਾਰਾਜੇ ਨੇ ਮਿਸ਼ਰ ਦੀਵਾਨ ਚੰਦ, ਸ਼ਾਮ ਸਿੰਘ ਅਟਾਰੀ ਤੇ ਹੋਰ ਸਰਦਾਰਾਂ ਨੂੰ ਤੋਪਖਾਨਿਆਂ ਸਮੇਤ ਅਟਕ ਪੁੱਜਣ ਲਈ ਕਿਹਾ। ਡੇਰਾ ਗਾਜ਼ੀ ਖਾਂ ਦੀ ਮੁਹਿੰਮ ਜੋ 12 ਫਰਵਰੀ 1832 ਨੂੰ ਸ਼ੁਰੂ ਹੋਈ ਸੀ ਵਿਚ ਵੀ ਸ: ਸ਼ਾਮ ਸਿੰਘ ਅਟਾਰੀ, ਦੀਵਾਨ ਕਿਰਪਾ ਰਾਮ ਤੇ ਕੰਵਰ ਖੜਕ ਸਿੰਘ ਦੀ ਮਦਦ ਲਈ ਗਈ ਸੀ। ਇਸ ਮੁਹਿੰਮ ਵਿਚ ਲੁੱਟ ਦਾ ਮਾਲ ਜਨਰਲ ਵੈਨਤੂਰੇ ਨੂੰ ਬਖ਼ਸ਼ ਦਿੱਤਾ ਤੇ ਉਸ ਦੀ ਦੇਖ-ਭਾਲ ਸ਼ਾਮ ਸਿੰਘ ਅਟਾਰੀ ਨੂੰ

ਸੌਂਪੀ ਗਈ। ਮਾਰਚ 1832 ਈ: ਨੂੰ ਮਹਾਰਾਜੇ ਨੇ ਦੀਵਾਨ ਕਿਰਪਾ ਰਾਮ ਨੂੰ ਵੈਂਤੂਰੇ ਪਾਸ ਪਹੁੰਚਣ ਅਤੇ ਇਲਾਕੇ ਦੇ ਪ੍ਰਬੰਧ ਵਿਚ ਸਹਾਇਤਾ ਕਰਨ ਲਈ ਸ਼ਾਮ ਸਿੰਘ ਨੂੰ ਹੁਕਮ ਹੋਇਆ ਕਿ ਤਨਦੇਹੀ ਨਾਲ ਕਿਰਪਾ ਰਾਮ ਦੀ ਸਹਾਇਤਾ ਕਰਨ।

ਜਨਵਰੀ 1834 ਈ: ਨੂੰ ਸਰਦਾਰ ਸ਼ਾਮ ਸਿੰਘ ਤੇ ਦੀਵਾਨ ਚੰਦ ਨੂੰ ਬੰਨੂੰ ਟਾਂਕ ਚੱਲ ਉਗਰਾਹੀ ਕਰਨ ਲਈ ਹੁਕਮ ਹੋਇਆ। ਇਸ ਮੁਹਿੰਮ ਵਿਚ ਤਾਰਾ ਚੰਦ ਨੇ ਦੋਨਾਂ ਪਾਸਿਆਂ ਤੋਂ ਹਮਲਾ ਕਰਵਾ ਦਿੱਤਾ, ਨਤੀਜੇ ਵਜੋਂ ਫ਼ੌਜ ਦੇ ਕਈ ਆਦਮੀ ਜ਼ਖਮੀ ਹੋ ਗਏ। ਸ: ਜੈ ਸਿੰਘ ਅਟਾਰੀ ਇਸੇ ਮੁਹਿੰਮ ਵਿਚ ਮਾਰਿਆ ਗਿਆ। ਇਸ ਮੁਹਿੰਮ ਵਿਚ ਸਰਦਾਰ ਸ਼ਾਮ ਸਿੰਘ ਨੇ ਬੜੀ ਬਹਾਦਰੀ ਤੇ ਬੜੀ ਸਿਆਣਪ ਦਿਖਾਈ। ਇਸੇ ਤਰ੍ਹਾਂ ਸ: ਸ਼ਾਮ ਸਿੰਘ ਦੇ ਜੀਵਨ ਦੀਆਂ ਬਹੁਤ ਸਾਰੀਆਂ ਘਟਨਾਵਾਂ ਬਹਾਦਰੀ ਨਾਲ ਭਰੀਆਂ ਪਈਆਂ ਹਨ। ਲੇਖ ਲੰਬਾ ਹੋਣ ਦੇ ਡਰ ਨਾਲ ਅਸੀਂ ਉਹਨਾਂ ਦੇ ਜੀਵਨ ਦੀ ਅੰਤਮ ਤੇ ਮਹੱਤਵਪੂਰਨ ਘਟਨਾ ਸਭਰਾਵਾਂ ਦੀ ਲੜਾਈ ਦਾ ਜ਼ਿਕਰ ਕਰਨਾ ਠੀਕ ਸਮਝਦੇ ਹਾਂ।

ਫੇਰੂ ਸ਼ਹਿਰ ਦੀ ਜੰਗ ਪਿੱਛੋਂ ਲਾਹੌਰ ਦਰਬਾਰ ਨੇ ਗੁਲਾਬ ਸਿੰਘ ਨੂੰ ਜੰਮੂ ਤੋਂ ਲਾਹੌਰ ਬੁਲਾਇਆ। ਅੰਗਰੇਜ਼ ਹੌਲੀ-ਹੌਲੀ ਪੰਜਾਬ ਤੇ ਕਾਬਜ਼ ਹੋ ਰਹੇ ਸਨ। ਉਹਨਾਂ ਦਾ ਖਿਆਲ ਸੀ ਕਿ ਸਾਰੇ ਪੰਜਾਬ ਨੂੰ ਸਰ ਕੀਤੇ ਬਿਨਾਂ ਇਸ ਲੜਾਈ ਨੂੰ ਖਤਮ ਨਹੀਂ ਸਨ ਕਰਨਾ ਚਾਹੁੰਦੇ। ਸਰ ਹੈਨਰੀ ਬਾਰਡਿੰਗ ਗਵਰਨਰ ਜਨਰਲ ਸੀ। ਸਿੱਖ ਫੌਜਾਂ ਦੇ ਕਮਾਂਡਰ ਇਨ ਚੀਫ ਤੇਜਾ ਸਿੰਘ, ਰਾਜਾ ਗੁਲਾਬ ਸਿੰਘ ਡੋਗਰਾ ਤੇ ਮਿਸ਼ਰ ਲਾਲ ਸਿੰਘ ਵਜ਼ੀਰ ਮੁਖੀਏ ਸਨ। ਇਹ ਸਭ ਅੰਦਰਗਤੀ ਗੱਦਾਰੀ ਕਰਕੇ ਅੰਗਰੇਜ਼ ਨਾਲ ਮਿਲ ਚੁੱਕੇ ਸਨ। ਸਤਲੁਜ ਦਰਿਆ ਦਾ ਰਾਹ ਲਾਹੌਰ ਤੱਕ ਅੰਗਰੇਜ਼ਾਂ ਵਾਸਤੇ ਖੁਲ੍ਹਾ ਛੱਡ ਦਿੱਤਾ ਸੀ। 7 ਫਰਵਰੀ 1846 ਨੂੰ ਅੰਗਰੇਜ਼ਾਂ ਦਾ ਕੈਂਪ ਫ਼ੀਰੋਜ਼ਪੁਰ ਸੀ। ਮਿਸ਼ਰ ਲਾਲ ਸਿੰਘ ਨੇ ਆਪਣੇ ਆਦਮੀ ਫਿਰੋਜ਼ਪੁਰ ਭੇਜ ਕੇ ਲਾਹੌਰ ਫੌਜਾਂ ਨਾਲ ਹੋਣ ਵਾਲੀ ਲੜਾਈ ਦਾ ਨਕਸ਼ਾ ਭੇਜ ਦਿੱਤਾ ਸੀ।[6]

ਦੂਸਰੇ ਪਾਸੇ ਸਿੱਖ ਸਿਪਾਹੀ ਪੰਥ ਦੀ ਖਾਤਰ ਤੇ ਦੇਸ਼ ਦੀ ਖਾਤਰ ਜਾਨਾਂ ਵਾਰਨ ਵਾਲੇ ਸਨ। ਮੈਗ੍ਰਗਰ ਲਿਖਦਾ ਹੈ, ਕਿ ਛੋਟੀ ਸਭਰਾਵਾਂ ਦੇ ਸਾਹਮਣੇ ਕੁਝ ਘੋੜੇ ਨਜ਼ਰੀਂ ਪਏ।[7] ਇਹ ਘੋੜੇ ਅੰਗਰੇਜ਼ ਫ਼ੌਜਾਂ ਦੇ ਸਨ ਜੋ ਉਪਰੋਕਤ ਤਿੰਨਾਂ ਕਮਾਂਡਰਾਂ ਦੀ ਮਿੱਥੀ ਹੋਈ ਗੱਦਾਰੀ ਨਾਲ ਅੱਗੇ ਆਉਣ ਦਿੱਤੇ ਸਨ।

ਗ੍ਰਿਗਿਨ ਲਿਖਦਾ ਹੈ ਕਿ 9 ਫਰਵਰੀ 1846 ਨੂੰ ਤੇਜਾ ਸਿੰਘ ਨੇ ਸ਼ਾਮ ਸਿੰਘ ਨੂੰ ਇਸ ਗੱਦਾਰੀ ਦੀ ਸਾਜ਼ਿਸ਼ ਵਿਚ ਸ਼ਾਮਲ ਹੋਣ ਲਈ ਕਿਹਾ। ਪੰਜਾਬ ਚੀਫਸ[8] ਅਤੇ ਚੋਪੜੇ ਦੇ ਕਥਨ ਅਨੁਸਾਰ[9] ਤੇਜਾ ਸਿੰਘ ਨੇ ਕਿਹਾ, ਜੇ ਤੂੰ ਐਡਾ ਬਹਾਦਰ ਹੈਂ ਤਾਂ ਇਕ ਵਾਰੀ ਖਾ ਤਾਂ ਸੁਗੰਧ ਕਿਉਂਕਿ ਮੈਂ ਸਮਝਦਾ ਹਾਂ ਕਿ ਅੰਤ ਨੂੰ ਤੂੰ ਮੇਰੇ ਨਾਲ ਆ ਜਾਣਾ ਹੈ। ਸ਼ਾਮ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਨੂੰ ਹਾਜ਼ਰ ਨਾਜ਼ਰ ਮੰਨ ਕੇ ਅਰਦਾਸ ਕੀਤੀ ਕਿ ਜੇ ਮੈਦਾਨੇ-ਜੰਗ ਵਿਚ ਹਾਰ ਹੋਈ ਤਾਂ ਮੈਂ ਜੰਗ ਵਿਚੋਂ ਜ਼ਿੰਦਾ ਵਾਪਸ ਨਹੀਂ ਆਵਾਂਗਾ। 10 ਫਰਵਰੀ 1846 ਨੂੰ ਹਮਲਾ ਹੋਇਆ। ਸ਼ਾਮ ਸਿੰਘ ਚਿੱਟੀ ਪੁਸ਼ਾਕ ਪਾ ਕੇ ਚਿੱਟੇ ਘੋੜੇ ਉੱਪਰ ਸੁਆਰ ਹੋ ਕੇ ਨਿਕਲੇ। ਸ਼ਾਮ ਸਿੰਘ ਨੇ ਲੜਾਈ ਵਿਚ ਜਾਣ ਤੋਂ ਪਹਿਲਾਂ ਆਪਣੇ ਸਿੰਘਾਂ ਨੂੰ ਵਖਿਆਨ ਦਿੱਤਾ—

**ਤੁਹਾਡੀ ਕੌਮੀ ਅਣਖ ਦੀ ਪਰਖ ਦਾ ਸਮਾਂ ਆ ਗਿਆ ਹੈ। ਤੁਸੀਂ ਖਾਲਸੇ ਦੇ ਸੱਚੇ ਪੁੱਤਰ ਹੋ ਤਾਂ ਆਪਣੇ ਸਿੰਘ ਨਾਮ ਤੇ ਦਾਹੜੀ ਨੂੰ ਲਾਜ ਨਾ ਲੱਗਣ ਦੇਣੀ। ਪੁਰਜਾ ਪੁਰਜਾ ਹੋ ਕੇ ਕੱਟ ਮਰਨਾ। ਦੇਸ਼ ਦੀ ਆਜ਼ਾਦੀ ਲਈ ਆਪਣੀਆਂ ਜਿੰਦਾਂ ਕੁਰਬਾਨ ਕਰਨੀਆਂ ਪਰ ਜੰਗ ਵਿਚ ਵੈਰੀ ਨੂੰ ਪਿੱਠ ਨਾ ਦਿਖਾਉਣਾ।**[10]

ਮਿਸਰ ਤੇਜਾ ਸਿੰਘ ਜੰਗ ਦਾ ਕਮਾਂਡਰ ਸੀ ਜਿਸ ਨੇ ਆਪਣੇ ਬਚਾਉ ਲਈ ਇਕ ਬੁਰਜ ਬਣਾਇਆ ਹੋਇਆ ਸੀ। ਸ: ਅਤਰ ਸਿੰਘ ਕਾਲਿਆਂ ਵਾਲਾ ਘੋੜ-ਚੜ੍ਹਿਆਂ ਦੀ ਕਮਾਨ ਕਰ ਰਿਹਾ ਸੀ। ਖੱਬੇ ਪਾਸੇ ਸ: ਸ਼ਾਮ ਸਿੰਘ ਤੇ ਮੇਵਾ ਸਿੰਘ ਮਜੀਠੀਏ ਦਾ ਬ੍ਰੀਗੇਡ ਸੀ। ਵਿਚਕਾਰ ਸ: ਕਾਨ੍ਹ ਸਿੰਘ ਮਾਨ ਤੇ ਜਰਨੈਲ ਅਵੀਤਾ ਕਿਲ੍ਹੇ ਦਾ ਬ੍ਰੀਗੇਡ ਸੀ। ਸ: ਮਹਿਤਾਬ ਸਿੰਘ ਮਜੀਠੀਆ, ਮਿਸਰ ਤੇਜਾ ਸਿੰਘ ਦਾ ਬ੍ਰੀਗੇਡ ਸੀ। ਉੱਪਰ ਦੱਸੇ ਤਿੰਨਾਂ ਕਮਾਂਡਰਾਂ ਦੀ ਬੇਈਮਾਨੀ ਕਾਰਨ ਜਨਰਲ ਡਿਕ ਦਾ ਡਵੀਜ਼ਨ ਅੱਗੇ ਵਧਦਾ ਗਿਆ। ਸਿੰਘ ਬੜੀ ਬਹਾਦਰੀ ਨਾਲ ਲੜੇ। ਜਨਰਲ ਡਿਕ ਦੇ ਜ਼ਖਮੀ ਹੋਣ ਤੇ ਜਨਰਲ ਗਿਲਵਾਰਟ ਨੂੰ ਭੇਜਿਆ, ਜਿਸ ਨੂੰ ਸਿੰਘਾਂ ਨੇ ਪਿੱਛੇ ਹਟਾ ਦਿੱਤਾ, ਸਿੰਘਾਂ ਨੇ ਖੂਬ ਜਵਾਬ ਦਿੱਤਾ, ਬੜੀ ਬਹਾਦਰੀ ਨਾਲ ਲੜੇ। ਇਲਾਹੀ ਬਖਸ਼ ਤੇ ਮਾਖੇ ਖਾਨ ਨੇ ਅੰਗਰੇਜ਼ਾਂ ਦੇ ਅੱਗੇ ਵਧਣ ਤੇ ਉਹ ਅੱਗ ਵਰਸਾਈ ਤੇ ਉਹ ਅੱਗੇ ਹੋਰ ਨਾ ਵਧ ਸਕੇ। ਇਸ ਕਰੜੇ ਮੁਕਾਬਲੇ ਨੇ ਅੰਗਰੇਜ਼ਾਂ ਦੀ ਜਿੱਤ ਅਸੰਭਵ ਬਣਾ ਦਿੱਤੀ।[11]

ਸ਼ਾਹ ਮੁਹੰਮਦ ਲਿਖਦਾ ਹੈ—

**ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,**
**ਦੋਵੇਂ ਬਾਦਸ਼ਾਹੀ ਫੌਜਾਂ ਭਾਰੀਆਂ ਨੇ।**
**ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,**
**ਜੇਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ।**

ਮੁਤੋ ਲਿਖਦਾ ਹੈ ਕਿ ਜਿਸ ਪਾਸੇ ਸਰਦਾਰ ਸ਼ਾਮ ਸਿੰਘ ਕਮਾਨ ਕਰ ਰਿਹਾ ਸੀ ਅੰਗਰੇਜ਼ਾਂ ਨੇ ਨਾ ਯਕੀਨ ਆਉਣ ਵਾਲੇ ਹੱਲੇ ਕੀਤੇ ਪਰ ਸਿੱਖਾਂ ਨੇ ਅਖੀਰੀ ਦਮ ਤੱਕ ਉਨ੍ਹਾਂ ਨੂੰ ਰੋਕੀ ਰੱਖਿਆ।[12]

ਕਨਿੰਘਮ ਲਿਖਦਾ ਹੈ ਕਿ ਭਾਵੇਂ ਅੰਗਰੇਜ਼ਾਂ ਦੇ ਘੋੜ ਚੜੇ ਰਿਸਾਲੇ ਤੇ ਪੈਦਲ ਪਲਟਣਾਂ ਸਿੰਘਾਂ ਉੱਤੇ ਹਰ ਪਾਸਿਓਂ ਚੜ੍ਹਦੀਆਂ ਆ ਰਹੀਆਂ ਸਨ ਪਰ ਸਿੰਘਾਂ ਨੇ ਈਨ ਮੰਨਣੀ ਪ੍ਰਵਾਨ ਨਾ ਕੀਤੀ। ਗੁਰੂ ਗੋਬਿੰਦ ਸਿੰਘ ਦੇ ਸਿੱਖਾਂ 'ਚੋਂ ਕਿਸੇ ਇਕ ਨੇ ਵੀ ਪਨਾਹ ਨਾ ਮੰਗੀ, ਕਿਸੇ ਪਿੱਠ ਨਾ ਦਿਖਾਈ। ਇਕੱਲੇ ਇਕੱਲੇ ਅਨੇਕਾਂ ਨਾਲ ਜੂਝਦੇ ਆਪਣੇ ਸਾਹਮਣੇ ਆ ਰਹੀ ਮੌਤ ਦਾ ਸੁਆਗਤ ਕਰਨ ਲਈ ਕੁੱਦ ਪਏ।[13]

ਹਾਰਡਿੰਗ ਲਿਖਦਾ ਹੈ ਕਿ ਸ਼ਾਇਦ ਕਦੀ ਵੀ ਕਿਧਰੇ ਅੰਤ ਤੱਕ ਇਤਨਾ ਡਟ

*(ਬਾਕੀ ਪੰਨਾ 42 'ਤੇ)*

ਨਵੀਂ ਕਲਮ

# ਕਰਨ ਕਰਾਵਨ ਆਪੇ ਆਪਿ

ਸ: ਮੰਗਤ ਸਿੰਘ 'ਰਾਹੀ'*

ਉਪਰੋਕਤ ਸਿਰਲੇਖ ਵਾਲੀ ਪਾਵਨ ਪੰਕਤੀ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪ੍ਰਸਿੱਧ ਰਚਨਾ ਸੁਖਮਨੀ ਸਾਹਿਬ ਦੀ ਬਾਰ੍ਹਵੀਂ ਅਸ਼ਟਪਦੀ ਵਿਚ ਸੁਸ਼ੋਭਿਤ ਹੈ। ਇਸ ਪੰਕਤੀ ਦੁਆਰਾ ਗੁਰੂ ਸਾਹਿਬ ਇਹ ਦੱਸਣਾ ਚਾਹੁੰਦੇ ਹਨ ਕਿ ਉਹ ਪ੍ਰਭੂ ਸਰਬ ਸ਼ਕਤੀਮਾਨ ਤੇ ਸਰਬ-ਸਮਰੱਥ ਹੈ। ਪ੍ਰਭੂ ਖੁਦ ਹੀ ਸਭ ਕੁਝ ਕਰਨ ਤੇ ਸਾਰੇ ਜੀਵਾਂ ਤੋਂ ਕਰਾਵਉਣ ਦੇ ਸਮਰੱਥ ਹੈ। ਇਸ ਬਾਰੇ ਸੁਖਮਨੀ ਸਾਹਿਬ ਦੇ ਦਸਵੇਂ ਸਲੋਕ ਵਿਚ ਫੁਰਮਾਨ ਹੈ :

**ਕਰਣ ਕਾਰਣ ਪ੍ਰਭੁ ਏਕੁ ਹੈ,**
**ਦੂਸਰ ਨਾਹੀ ਕੋਇ॥ (ਪੰਨਾ ੨੭੬)**

ਅਰਥਾਤ : ਇਸ ਸਾਰੇ ਸੰਸਾਰ ਦਾ ਮੂਲ ਕਾਰਣ ਅਤੇ ਬਣਾਉਣ ਵਾਲਾ ਇਕ ਅਕਾਲ ਪੁਰਖ ਹੀ ਹੈ, ਕੋਈ ਦੂਜਾ ਨਹੀਂ ਹੈ। ਅਸ਼ਟਪਦੀ ਵਿਚ ਵਿਆਖਿਆ ਕਰਦੇ ਹਨ :

**ਕਰਨ ਕਰਾਵਨ ਕਰਨੈ ਜੋਗੁ॥**
**ਜੋ ਤਿਸੁ ਭਾਵੈ ਸੋਈ ਹੋਗੁ॥** *(ਪੰਨਾ ੨੭੬)*

ਪ੍ਰਭੂ ਸਭ ਕੁਝ ਕਰਨ ਦੇ ਸਮਰੱਥ ਹੈ। ਉਹ ਹੀ ਜੀਵਾਂ ਨੂੰ ਕੰਮ ਕਰਨ ਦੀ ਪ੍ਰੇਰਨਾ ਦਿੰਦਾ ਹੈ। ਉਹ ਖ਼ਿਨ ਮਾਤਰ ਵਿਚ ਸੰਸਾਰ ਨੂੰ ਉਤਪੰਨ ਕਰਕੇ ਨਾਸ਼ ਵੀ ਕਰਨ ਵਾਲਾ ਹੈ। ਉਸਦੀ ਸ਼ਕਤੀ ਦਾ ਕੋਈ ਪਾਰਾਵਾਰ ਨਹੀਂ ਹੈ। ਕੋਈ ਦੱਸੇ ਕਿ ਮਨੁੱਖ ਤੋਂ ਆਪਣੇ ਆਪ ਕੀ ਕੰਮ ਹੋ ਸਕਦਾ ਹੈ ? ਇਸ ਜੀਵ ਦੀ ਸ਼ਕਤੀ ਇਸਦੇ ਆਪਣੇ ਹੱਥ ਵਿਚ ਨਹੀਂ ਹੈ। ਸਾਰੇ ਜੀਵਾਂ ਦਾ ਮਾਲਕ ਪ੍ਰਭੂ ਆਪ ਹੈ। ਸਭ ਕੁਝ ਕਰਨ-ਕਰਵਾਉਣ ਦੇ ਸਮਰੱਥ ਹੈ। ਜੇ ਕੋਈ ਇਹ ਕਹੇ ਕਿ ਮਨੁੱਖ ਕੁਝ ਕਰ ਸਕਦਾ ਹੈ ਤਾਂ ਦੱਸੋ ਕਿ ਉਸ ਪ੍ਰਭੂ ਨੇ ਪੰਜ ਤੱਤਾਂ ਨਾਲ ਇਸ ਸੰਸਾਰ ਦੀ ਰਚਨਾ ਕੀਤੀ ਹੈ। ਕੀ ਕੋਈ ਵਿਅਕਤੀ ਛੇਵਾਂ ਤੱਤ ਪੈਦਾ ਕਰਕੇ ਸ੍ਰਿਸ਼ਟੀ ਦੀ ਰਚਨਾ ਕਰ ਸਕਦਾ ਹੈ ? ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ :

**ਕੀਤਾ ਕਰਣਾ ਸਰਬ ਰਜਾਈ,**
**ਕਿਛੁ ਕੀਚੈ ਜੇ ਕਰਿ ਸਕੀਐ॥**
**ਆਪਣਾ ਕੀਤਾ ਕਿਛੂ ਨ ਹੋਵੈ,**
**ਜਿਉ ਹਰਿ ਭਾਵੈ ਤਿਉ ਰਖੀਐ॥ ੧॥**
..... ..... ..... .....
**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ,**
**ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥**
*(ਪੰਨਾ ੭੩੬)*

ਅੱਜ ਸਾਰਾ ਸੰਸਾਰ ਡਰ ਤੇ ਚਿੰਤਾ ਨਾਲ ਗ੍ਰਸਿਆ ਹੋਇਆ ਹੈ। ਜ਼ਿਆਦਾਤਰ ਲੋਕ ਡਰ, ਚਿੰਤਾ, ਬੇਚੈਨੀ ਤੇ ਤਣਾਵ ਨਾਲ ਪ੍ਰੇਸ਼ਾਨ ਹਨ। ਇਹ ਤਨ ਤੇ ਮਨ ਨੂੰ ਕਮਜ਼ੋਰ ਕਰਦੇ ਹਨ ਤੇ ਸਾਰੇ ਰੋਗਾਂ ਦਾ ਮੂਲ ਕਾਰਣ ਹਨ। ਚਿੰਤਾ ਦਾ ਰੋਗ ਤਾਂ ਸਭ ਨੂੰ ਘੁਣ ਵਾਂਗ ਖਾਈ ਜਾ ਰਿਹਾ ਹੈ।

ਗੁਰੂ ਸਾਹਿਬ ਕਹਿੰਦੇ ਹਨ ਕਿ ਕਿਉਂ ਡਰੀਏ, ਤੇ ਚਿੰਤਾ ਕਿਉਂ ਕਰੀਏ ? ਜਦਕਿ ਸਾਡੇ ਹੱਥ ਵਿਚ ਕੁਝ ਹੈ ਹੀ ਨਹੀਂ ਤੇ ਨਾ ਹੀ ਕਿਸੇ ਹੋਰ ਦੇ ਹੱਥ ਵਿਚ ਕੁਝ ਹੈ। ਸਭ ਕੁਝ ਉਸ ਕਰਤਾਰ ਦੇ ਹੁਕਮ ਅੰਦਰ ਹੋ ਰਿਹਾ ਹੈ ਤੇ ਹੋਵੇਗਾ। ਸਿਰਫ਼ ਉਹੀ ਕਰਨ-ਕਰਾਵਨਹਾਰ ਹੈ।

**ਕਰਨ ਕਰਾਵਨ ਕਰਨੈਹਾਰੁ॥**
**ਇਸ ਕੈ ਹਾਥਿ ਕਹਾ ਬੀਚਾਰੁ॥**
*(ਪੰਨਾ ੨੭੯)*

ਚਿੰਤਾ ਉਹ ਕਰੇ ਜਿਸਨੇ ਸੰਸਾਰ ਨੂੰ ਬਣਾਇਆ ਤੇ ਜੋ ਇਸਦੀ ਸੰਭਾਲ ਕਰ ਰਿਹਾ ਹੈ। ਅਸੀਂ ਕਿਉਂ ਚਿੰਤਾ ਕਰੀਏ ?

**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥**
**ਜਿਨਿ ਕਰਤੈ ਕਰਣਾ ਕੀਆ,**
**ਚਿੰਤਾ ਭਿ ਕਰਣੀ ਤਾਹ॥ (ਪੰਨਾ ੪੬੭)**

ਅਤੇ

**ਨਾਨਕ ਚਿੰਤਾ ਮਤਿ ਕਰਹੁ,**
**ਚਿੰਤਾ ਤਿਸ ਹੀ ਹੇਇ॥**
**ਜਲ ਮਹਿ ਜੰਤ ਉਪਾਇਅਨੁ,**
**ਤਿਨਾ ਭਿ ਰੋਜੀ ਦੇਇ॥** *(ਪੰਨਾ ੯੫੫)*

ਅਸੀਂ ਡਰੀਏ ਕਿਉਂ ? ਅਸੀਂ ਚਿੰਤਾ ਕਿਉਂ ਕਰੀਏ ? ਕਿਉਂ ਨਾ ਨਿਸਚਿੰਤ ਹੋ ਕੇ ਰਹੀਏ ? ਜਦ ਮਾਰਨ-ਜੀਵਾਲਣ ਵਾਲਾ ਪਰਮੇਸ਼ਰ ਆਪ ਹੀ ਹੈ।

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ,**
**ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ॥**
*(ਪੰਨਾ ੫੯੪)*

ਇਹ ਵਿਸ਼ਵਾਸ ਮਨ ਵਿਚ ਦ੍ਰਿੜ ਕਰਕੇ ਰਖੀਏ ਕਿ ਕਿਸੇ ਵੀ ਵਿਅਕਤੀ ਨੂੰ ਰੋਗ ਜਾਂ ਕੋਈ ਤਕਲੀਫ਼, ਕਿਸੇ ਦੇ ਜਾਦੂ-ਟੋਣੇ, ਸਰਾਪ ਜਾਂ ਬੁਰੀ ਨਜ਼ਰ ਨਾਲ ਨਹੀਂ ਲੱਗ ਸਕਦੀ। ਅਕਾਲ ਪੁਰਖ ਸਰਬ ਸ਼ਕਤੀਮਾਨ ਹੈ। ਉਸਦੇ ਸਾਹਮਣੇ ਕੋਈ ਜਾਦੂ-ਟੋਣਾ, ਸਰਾਪ ਆਦਿ ਟਿਕ ਨਹੀਂ ਸਕਦੇ। ਗੁਰਦੇਵ ਦਾ ਕਥਨ ਹੈ :

**ਭਾਈ ਮਤ ਕੋਈ ਜਾਣਹੁ**
**ਕਿਸੀ ਕੈ ਕਿਛੁ ਹਾਥਿ ਹੈ**
**ਸਭ ਕਰੇ ਕਰਾਇਆ॥**
**ਜਰਾ ਮਰਾ ਤਾਪੁ ਸਿਰਤਿ ਸਾਪੁ,**
**ਸਭੁ ਹਰਿ ਕੈ ਵਸਿ ਹੈ,**
**ਕੋਈ ਲਾਗਿ ਨ ਸਕੈ**
**ਬਿਨੁ ਹਰਿ ਕਾ ਲਾਇਆ॥**
*(ਪੰਨਾ ੧੬੮)*

ਇਸ ਕਥਨ ਤੋਂ ਸਪੱਸ਼ਟ ਹੈ ਕਿ ਪ੍ਰਭੂ ਦੇ ਹੁਕਮ ਤੋਂ ਬਿਨਾਂ ਕਿਸੇ ਦਾ ਵਾਲ ਵੀ ਵਿੰਗਾ ਨਹੀਂ ਹੋ ਸਕਦਾ।

ਮਹਾਂਭਾਰਤ ਦੀ ਕਥਾ ਵਿਚ ਜਦੋਂ ਲੜਾਈ ਦੌਰਾਨ ਅਸ਼ਵਥਾਮਾ ਨੇ ਅਭਿਮਨਯੂ ਦੀ ਪਤਨੀ ਉਤਰਾ ਦੇ ਗਰਭ ਵਿਚਲੇ ਬੱਚੇ ਨੂੰ ਬ੍ਰਹਮਾਸਤਰ ਨਾਲ ਨਾਸ਼ ਕਰਨਾ ਚਾਹਿਆ ਤਾਂ ਅਕਾਲ ਪੁਰਖ ਨੇ ਪੇਟ ਵਿਚ ਵੀ ਉਸ ਬੱਚੇ ਦੀ ਰਖਿਆ ਕੀਤੀ ਤੇ ਉਸ ਨੂੰ ਕੁਝ ਵੀ ਨੁਕਸਾਨ ਉਸ ਬ੍ਰਹਮਾਸਤਰ ਨਾਲ ਨਹੀਂ ਹੋਇਆ। ਇਹੀ ਬੱਚਾ ਅੱਗੇ ਜਾ ਕੇ ਰਾਜਾ ਪਰੀਖਿਤ

*ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ

ਪ੍ਰਸਿੱਧ ਹੋਇਆ।

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ :

**ਰੋਗਨ ਤੇ ਅਰ ਸੋਗਨ ਤੇ,**
**ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥**
**ਸੱਤ੍ਰ ਅਨੇਕ ਚਲਾਵਤ ਘਾਵ,**
**ਤਊ ਤਨ ਏਕ ਨ ਲਾਗਨ ਪਾਵੈ॥**
**ਰਾਖਤ ਹੈ, ਅਪਨੋ ਕਰ ਦੈ ਕਰ,**
**ਪਾਪ ਸੰਬੂਹ ਨ ਭੇਟਨ ਪਾਵੈ॥**
**ਔਰ ਕੀ ਬਾਤ ਕਹਾ ਕਹ ਤੋ ਸੌ,**
**ਸੁ ਪੇਟ ਹੀ ਕੇ ਪਟ ਬੀਚ ਬਚਾਵੈ॥**

ਹੁਣ ਸਵਾਲ ਉੱਠਦਾ ਹੈ ਕਿ ਜਦ ਸਾਰੀ ਸ੍ਰਿਸ਼ਟੀ ਦੀ ਰਚਨਾ ਕਰਨ ਵਾਲਾ ਪ੍ਰਭੂ ਆਪ ਹੈ ਤਾਂ ਇਸ ਸੰਸਾਰ ਵਿਚ ਪਾਪ ਤੇ ਬੁਰਾਈ ਕਿਥੋਂ ਆ ਗਈ? ਗੁਰੂ ਸਾਹਿਬ ਕਹਿੰਦੇ ਹਨ ਕਿ ਜਿਸ ਨੂੰ ਅਸੀਂ ਪਾਪ ਤੇ ਬੁਰਾਈ ਕਹਿੰਦੇ ਹਾਂ, ਉਹ ਵੀ ਪ੍ਰਭੂ ਨੇ ਆਪ ਹੀ ਪੈਦਾ ਕੀਤੀ ਹੈ :

**ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥**
**ਸੰਸਾਰ ਬਿਰਖ ਕਉ ਦੁਇ ਫਲ ਲਾਏ॥**

*(ਪੰਨਾ ੧੧੭੨)*

ਮਾਇਆ, ਭਰਮ, ਪਾਪ ਜੋ ਵੀ ਉਸਦਾ ਨਾਂ ਰਖੀਏ, ਕਿਉਂ ਪੈਦਾ ਕੀਤੇ?

ਸਰੀਰਕ ਬਲ ਤਾਂ ਵਧਦਾ ਹੈ ਜਦ ਸੰਸਾਰੀ ਰੁਕਾਵਟਾਂ ਤੇ ਜਿੱਤ ਪ੍ਰਾਪਤ ਕੀਤੀ ਜਾਏ। ਸਦਾਚਾਰਕ ਗੁਣ ਵੀ ਤਾਂ ਹੀ ਆਉਂਦੇ ਹਨ ਜਦੋਂ ਸਾਡੇ ਸਾਹਮਣੇ ਚੁਣੌਤੀਆਂ ਆਉਣ ਅਤੇ ਅਸੀਂ ਉਨ੍ਹਾਂ ਦਾ ਸਾਹਮਣਾ ਬਹਾਦਰੀ ਨਾਲ ਕਰੀਏ। ਸਾਡੀ ਆਤਮਕ ਤਰੱਕੀ ਇਸੇ ਵਿਚ ਹੈ ਕਿ ਅਸੀਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਮਮਤਾ ਜੋ ਅਹੰ ਦਾ ਰੂਪ ਹੈ, ਉਨ੍ਹਾਂ 'ਤੇ ਜਿੱਤ ਪ੍ਰਾਪਤ ਕਰੀਏ। ਗੁਰੂ ਜੀ ਦੇ ਅਨੁਸਾਰ ਇਹ ਰੁਕਾਵਟਾਂ ਆਤਮਿਕ ਉੱਨਤੀ ਵਾਸਤੇ ਹੀ ਰਖੀਆਂ ਗਈਆਂ ਹਨ ਤਾਂ ਕਿ ਇਨ੍ਹਾਂ ਨਾਲ ਯੁੱਧ ਕਰਕੇ ਸਾਡੀ ਆਤਮਾ ਬਲਵਾਨ ਹੋ ਜਾਏ।

ਮੂਲ ਮੰਤਰ ਵਿਚ ਵੀ ਪਰਮ ਪੁਰਖ ਪਰਮਾਤਮਾ ਨੂੰ "ਕਰਤਾ" ਕਿਹਾ ਗਿਆ ਹੈ। "ਕਰਤਾ" ਅਰਥਾਤ ਸਭ ਕੁਝ ਕਰਨ ਵਾਲਾ ਅਤੇ "ਪੁਰਖੁ" ਭਾਵ ਸਾਰੀ ਰਚਨਾ ਨੂੰ ਬਣਾ ਕੇ ਉਸ ਵਿਚ ਵੱਸਣ ਵਾਲਾ। ਸਾਰੀ ਸ੍ਰਿਸ਼ਟੀ ਨੂੰ ਬਣਾਉਣ ਵਾਲਾ ਉਹ ਪ੍ਰਭੂ ਆਪ ਹੈ ਅਤੇ ਉਸ ਸ੍ਰਿਸ਼ਟੀ ਵਿਚ ਉਹ ਸਮਾਇਆ ਹੋਇਆ ਹੈ। ਸਮਾਇਆ ਹੋਇਆ ਹੋਣ ਕਾਰਨ ਉਸ ਵਿਚ ਸਾਰਿਆਂ ਜੀਵਾਂ ਕੋਲੋਂ ਸਭ ਕੁਝ ਕਰਵਾਉਣ ਦੀ ਸ਼ਕਤੀ ਹੈ।

ਗੁਰੂ ਅਮਰਦਾਸ ਜੀ ਕਹਿੰਦੇ ਹਨ :

**ਏ ਸਰੀਰਾ ਮੇਰਿਆ,**
**ਹਰਿ, ਤੁਮ ਮਹਿ ਜੋਤਿ ਰਖੀ**
**ਤਾ ਤੂ ਜਗ ਮਹਿ ਆਇਆ॥**

*(ਪੰਨਾ ੯੨੧)*

ਐ ਮੇਰੇ ਸਰੀਰ! ਤੂੰ ਸੰਸਾਰ ਵਿਚ ਤਾਂ ਹੀ ਆਇਆ ਜਦੋਂ ਉਸ ਪ੍ਰਭੂ ਨੇ ਆਪਣੀ ਜੋਤ ਤੇਰੇ ਅੰਦਰ ਰੱਖੀ।

ਉਸ ਪ੍ਰਭੂ ਦੀ ਜੋਤ ਹੀ ਹੈ, ਉਸਦਾ ਬਲ ਹੀ ਹੈ ਜੋ ਸਰੀਰ ਨੂੰ ਕਾਇਮ ਰੱਖਦਾ ਹੈ। ਨਹੀਂ ਤਾਂ ਮ੍ਰਿਤ ਸਰੀਰ ਵਿਚ ਸਰੀਰ ਦੇ ਸਾਰੇ ਅੰਗ ਹੁੰਦੇ ਹਨ, ਪਰ ਉਹ ਮਿੱਟੀ ਦੀ ਢੇਰੀ ਹੁੰਦਾ ਹੈ। ਉਸ ਮ੍ਰਿਤ ਸਰੀਰ ਤੋਂ ਕੋਈ ਵੀ ਕੰਮ ਨਹੀਂ ਕਰਵਾਇਆ ਜਾ ਸਕਦਾ। ਕਿਉਂ? ਕਿਉਂਕਿ ਉਸ ਅੰਦਰ ਪ੍ਰਭੂ ਦੀ ਜੋਤ ਹੀ ਨਹੀਂ ਹੁੰਦੀ।

ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ ਕਿ ਜੇ ਕੋਈ ਮਨੁੱਖ ਆਪਣੇ ਆਪ ਨੂੰ ਵੱਡਾ ਸੂਰਬੀਰ ਕਹਾਏ ਤਾਂ ਜ਼ਰਾ ਇਹ ਸੋਚੇ ਕਿ ਪ੍ਰਭੂ ਦੀ ਦਿੱਤੀ ਹੋਈ ਸ਼ਕਤੀ ਤੋਂ ਬਿਨਾਂ ਉਹ ਕਿਥੇ ਜਾ ਸਕਦਾ ਹੈ?:

**ਅਤਿ ਸੂਰਾ ਜੇ ਕੋਊ ਕਹਾਵੈ॥**
**ਪ੍ਰਭ ਕੀ ਕਲਾ ਬਿਨਾ ਕਹ ਧਾਵੈ॥** *(੨੮੨)*

ਸਾਰਿਆਂ ਜੀਵਾਂ ਵਿਚ ਇਕ ਅਕਾਲ ਪੁਰਖ ਪ੍ਰਭੂ ਹੀ ਵਿਆਪਕ ਹੈ। ਉਸ ਤੋਂ ਬਾਹਰ ਕੋਈ ਜੀਵ ਨਹੀਂ, ਕੋਈ ਵਸਤੂ ਨਹੀਂ।

ਪ੍ਰਭੂ ਆਪ ਸਦਾ ਕਾਇਮ ਰਹਿਣ ਵਾਲਾ ਹੈ, ਉਸਦਾ ਪੈਦਾ ਕੀਤਾ ਹੋਇਆ ਜਗਤ ਵੀ ਵਾਸਤਵਿਕ ਹੈ; ਭਾਵ, ਮਿਥਿਆ ਨਹੀਂ ਹੈ।

**ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥** *(੨੮੫)*
**ਆਪਿ ਸਤਿ ਕੀਆ ਸਭੁ ਸਤਿ॥**
**ਤਿਸੁ ਪ੍ਰਭ ਤੇ ਸਗਲੀ ਉਤਪਤਿ॥** *(੨੮੪)*

ਜਿਸ ਨਿੱਕੀ ਜਿਹੀ ਕੀੜੀ ਵਿਚ ਪ੍ਰਭੂ ਸ਼ਕਤੀ ਭਰ ਦਿੰਦਾ ਹੈ, ਉਹ ਕੀੜੀ ਅਣਗਿਣਤ ਫ਼ੌਜਾਂ ਨੂੰ ਰਾਖ ਕਰ ਦਿੰਦੀ ਹੈ। ਜਿਸ ਜੀਵ ਨੂੰ ਪ੍ਰਭੂ ਨਾ ਮਾਰਨਾ ਚਾਹੇ ਉਸਨੂੰ ਹੱਥ ਦੇ ਕੇ ਉਸਦੀ ਰਖਿਆ ਕਰਦਾ ਹੈ। ਜੇ ਉਸਨੂੰ ਮਾਰਨ ਤੇ ਆ ਜਾਏ ਤਾਂ ਲੱਖ ਕੋਸ਼ਿਸ਼ ਕਰਨ ਤੇ ਵੀ ਉਸਨੂੰ ਕੋਈ ਬਚਾ ਨਹੀਂ ਸਕਦਾ।

**ਨੀਕੀ ਕੀਰੀ ਮਹਿ ਕਲ ਰਾਖੈ॥**
**ਭਸਮ ਕਰੈ ਲਸਕਰ ਕੋਟਿ ਲਾਖੈ॥**
**ਜਿਸ ਕਾ ਸਾਸੁ ਨ ਕਾਢਤ ਆਪਿ॥**
**ਤਾ ਕਉ ਰਾਖਤ ਦੇ ਕਰਿ ਹਾਥ॥**

*(੨੮੫)*

ਪ੍ਰਭੂ ਤੋਂ ਬਿਨਾਂ ਜੀਵ ਨੂੰ ਨਾ ਕੋਈ ਮਾਰ ਸਕਦਾ ਹੈ, ਨਾ ਰੱਖ ਸਕਦਾ ਹੈ। ਪ੍ਰਭੂ ਦੇ ਬਰਾਬਰ ਹੋਰ ਕੋਈ ਨਹੀਂ ਹੈ। ਸਾਰਿਆਂ ਜੀਵਾਂ ਦਾ ਰਾਖਾ ਪ੍ਰਭੂ ਆਪ ਹੈ।

ਇਸ ਵਾਸਤੇ ਸਦਾ ਇਕ ਪਾਰਬ੍ਰਹਮ ਪਰਮਾਤਮਾ 'ਤੇ ਹੀ ਭਰੋਸਾ ਰੱਖਣਾ ਚਾਹੀਦਾ ਹੈ। ਹਰ ਜੀਵ ਦੀ ਲੋੜ ਅਨੁਸਾਰ ਉਸਨੂੰ ਪੂਰਾ ਕਰਨ ਵਾਲਾ ਵੀ ਇਕ ਪ੍ਰਭੂ ਹੀ ਹੈ। ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਗੋਪਾਲ-ਪ੍ਰਭੂ ਆਪ ਹੈ। ਜੇ ਕੋਈ ਪ੍ਰਾਣੀ ਕਿਤਨਾ ਵੀ ਯਤਨ ਕਰੇ ਤਾਂ ਵੀ ਜੀਵ ਦੇ ਆਪਣੇ ਜਤਨ ਨਾਲ ਕੀਤਾ ਹੋਇਆ ਕੋਈ ਵੀ ਕੰਮ ਪੂਰਾ ਨਹੀਂ ਹੋ ਸਕਦਾ।

ਗੁਰੂ ਅਰਜਨ ਦੇਵ ਜੀ ਅਨੁਸਾਰ ਇਕ ਪ੍ਰਭੂ ਦਾ ਨਾਂ ਜਪਣ ਅਰਥਾਤ ਉਸਦੀ ਸਿਫ਼ਤ-ਸਲਾਹ ਕਰਨ ਨਾਲ ਹੀ ਮਨੁੱਖ ਸਫਲਤਾ ਪ੍ਰਾਪਤ ਕਰ ਸਕਦਾ ਹੈ। ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਵੀ ਵਸਤੂ ਅਸਲ ਵਿਚ ਮਨੁੱਖ ਦੇ ਕੰਮ ਨਹੀਂ ਆ ਸਕਦੀ।

**ਆਪਨ ਕੀਆ ਕਛੂ ਨ ਹੋਇ॥**
**ਜੇ ਸਉ ਪ੍ਰਾਨੀ ਲੋਚੈ ਕੋਇ॥**
**ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ॥**
**ਗਤਿ ਨਾਨਕ ਜਪਿ ਏਕ ਹਰਿ ਨਾਮ॥**

*(੨੮੨)*

**ਕਰਨ ਕਰਾਵਨ ਆਪੇ ਆਪਿ॥**
**ਸਦਾ ਸਦਾ ਨਾਨਕ ਹਰਿ ਜਾਪਿ॥**

*(੨੭੯)*

## 'ਤੱਤ ਖਾਲਸੋ ਸੋ ਰਹਯੋ, ਗਯੋ ਸੁ ਖੋਟ ਗਵਾਇ।'

# ਵੱਡਾ ਘੱਲੂਘਾਰਾ

ਡਾ: ਜਸਬੀਰ ਸਿੰਘ (ਸ੍ਰੀਨਗਰ)*

ਘੱਲੂਘਾਰਾ ਸ਼ਬਦ ਅੰਗ੍ਰੇਜ਼ੀ ਦੇ Holocaust ਦਾ ਸਮਾਂਨਤਰ ਹੈ। ਇਹ ਸ਼ਬਦ ਅਸਲੋਂ ਯੂਨਾਨੀ ਭਾਸ਼ਾ ਦੇ ਸ਼ਬਦ Holocaustrum ਤੋਂ ਨਿਕਲਿਆ ਹੈ ਜਿਸ ਦੇ ਅਰਥ ਹਨ 'burnt whole' ਇੰਝ ਘੱਲੂਘਾਰਾ ਦੇ ਲਫਜ਼ੀ ਮਾਅਨੇ ਹਨ : ਸਾਰਾ ਕੁਝ ਤਬਾਹ ਜਾਂ ਸਵਾਹ ਕਰ ਦੇਣਾ।

ਸਭ ਤੋਂ ਪਹਿਲਾਂ ਇਹ ਸ਼ਬਦ ਦੂਜੇ ਸੰਸਾਰ ਯੁੱਧ ਸਮੇਂ ਹੋਂਦ ਵਿਚ ਆਇਆ ਜਦੋਂ ਨੌਂ ਲੱਖ ਯਹੂਦੀਆਂ ਵਿਚੋਂ ਛੇ ਲੱਖ ਯੂਰਪੀਨ ਯਹੂਦੀਆਂ ਨੂੰ ਕਾਜ਼ੀ ਜਰਮਨੀਆਂ ਨੇ ਖ਼ਤਮ ਕਰ ਦਿੱਤਾ ਸੀ। ਸੰਸਾਰ ਦੇ ਇਤਿਹਾਸ ਵਿਚ ਅਜਿਹੇ ਬਹੁਤ ਸਾਰੇ ਸਮੇਂ ਆਏ ਜਦੋਂ ਅਜਿਹੇ ਕਈ ਖਤਰਨਾਕ ਘੱਲੂਘਾਰੇ ਹੋਂਦ ਵਿਚ ਆਏ ਸਨ।

**ਸਿੱਖ ਇਤਿਹਾਸ ਦੇ ਤਿੰਨ ਘੱਲੂਘਾਰੇ** : ਸਿੱਖ ਇਤਿਹਾਸ ਵਿਚ ਪ੍ਰਮੁੱਖ ਤੌਰ ਤੇ ਤਿੰਨ ਹੀ ਘੱਲੂਘਾਰੇ ਹੋਏ ਹਨ ਜਦੋਂ ਹਜ਼ਾਰਾਂ ਤੋਂ ਲੱਖਾਂ ਸਿੰਘਾਂ ਨੂੰ ਸ਼ਹੀਦੀ ਜਾਮ ਪੀਣੇ ਪਏ। ਪਹਿਲਾ ਸਿੱਖ ਘੱਲੂਘਾਰਾ ਜੂਨ 1746 ਈਸਵੀ ਵਿਚ ਹੋਇਆ ਜਿਸ ਵਿਚ ਤਕਰੀਬਨ 10,000 ਸਿੰਘ ਸ਼ਹੀਦ ਕੀਤੇ ਗਏ। ਇਸ ਨੂੰ ਸਿੱਖ ਤਵਾਰੀਖ ਵਿਚ 'ਛੋਟਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਦੂਜਾ ਸਿੱਖ ਘੱਲੂਘਾਰਾ ਫ਼ਰਵਰੀ 1762 ਈਸਵੀ ਨੂੰ ਹੋਇਆ ਜਿਸ ਵਿਚ ਤਕਰੀਬਨ 25,000 ਤੋਂ 30,000 ਸਿੰਘ ਸ਼ਹੀਦ ਹੋਏ ਜਿਸ ਨੂੰ ਸਿੱਖ ਇਤਿਹਾਸ ਵਿਚ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਤੀਜਾ ਸਿੱਖ ਘੱਲੂਘਾਰਾ ਜੂਨ 1984-94 ਈਸਵੀ ਵਿਚਕਾਰ ਹੋਇਆ ਜਿਸ ਨੂੰ ਇਤਿਹਾਸ ਵਿਚ 'ਸਭ ਤੋਂ ਵੱਡਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ ਜਿਸ ਵਿਚ ਤਕਰੀਬਨ 2,00,000 (ਦੋ ਲੱਖ) ਸਿੰਘਾਂ ਨੂੰ ਸ਼ਹੀਦੀਆਂ ਪ੍ਰਾਪਤ ਕਰਨੀਆਂ ਪਈਆਂ।

**ਘੱਲੂਘਾਰੇ ਤੋਂ ਪਹਿਲਾਂ ਦੇ ਹਾਲਾਤ :** ਅਹਿਮਦ ਸ਼ਾਹ ਦੁਰਾਨੀ ਨੇ ਜਦੋਂ ਮਈ 1761 ਵਿਚ ਖਵਾਜ਼ਾ ਮਿਰਜ਼ਾ ਜਾਨ ਨੂੰ ਪੰਜਾਬ ਵਾਸਤੇ ਨਿਯੁਕਤ ਕੀਤਾ ਤਾਂ ਸਿੱਖਾਂ ਨੇ ਉਸਨੂੰ ਜੰਗ ਵਿਚ ਹਾਰ ਹੀ ਨਹੀਂ ਦਿੱਤੀ ਸਗੋਂ ਮੈਦਾਨੇ-ਜੰਗ ਵਿਚ ਹੀ ਮਾਰ ਦਿੱਤਾ। ਜਦੋਂ ਅਹਿਮਦਸ਼ਾਹ ਨੂੰ ਇਹ ਖਬਰ ਪੁੱਜੀ ਤਾਂ ਉਸਨੇ ਪੰਜਾਬ ਵਾਸਤੇ ਨੂਰ-ਦੀਨ ਬਾਮਜ਼ਈ ਨੂੰ ਰਵਾਨਾ ਕੀਤਾ। ਬਾਮਜ਼ਈ ਨੇ ਅਜੇ ਦਰਿਆ ਚਿਨਾਬ ਪਾਰ ਹੀ ਕੀਤਾ ਸੀ ਕਿ ਉਸ ਦਾ ਮੁਕਾਬਲਾ ਸ: ਚੜ੍ਹਤ ਸਿੰਘ ਸ਼ੁਕਰਚਕੀਏ ਨਾਲ ਹੋ ਗਿਆ। ਬਾਮਜ਼ਈ ਨੇ ਮੁਸ਼ਕਲ ਨਾਲ ਜਾਨ ਬਚਾ ਕੇ ਸਿਆਲਕੋਟ ਕਿਲ੍ਹੇ ਵਿਚ ਪਨਾਹ ਲਈ। ਜਦੋਂ ਸਿੰਘਾਂ ਕਿਲ੍ਹੇ ਦਾ ਘੇਰਾ ਕਈ ਦਿਨ ਨਾ ਚੁੱਕਿਆ ਤਾਂ ਬਾਮਜ਼ਈ ਰਾਤ ਸਮੇਂ ਜੰਮੂ ਦੀਆਂ ਪਹਾੜੀਆਂ ਵੱਲ ਭੱਜ ਗਿਆ। ਅਫਗਾਨ ਫ਼ੌਜੀਆਂ ਨੇ ਸਿੱਖ ਸਰਦਾਰ ਸਾਹਮਣੇ ਆਪਣੇ ਹਥਿਆਰ ਸੁੱਟ ਦਿੱਤੇ।

ਲਾਹੌਰ ਦੇ ਗਵਰਨਰ ਖ਼ਵਾਜ਼ਾ ਉਬੈਦ ਖ਼ਾਨ ਨੇ ਜਦੋਂ ਦੁਰਾਨੀ ਜਰਨੈਲ ਬਾਮਜ਼ਈ ਬਾਰੇ ਸੁਣਿਆ ਤਾਂ ਉਹ ਅਗ-ਬਗੋਲਾ ਹੋ ਗਿਆ। ਉਸ ਨੇ ਭਾਰੀ ਫ਼ੌਜ ਇਕੱਠੀ ਕਰਕੇ ਸਿੱਖਾਂ ਤੇ ਹਮਲਾ ਬੋਲਿਆ ਪਰ ਖਵਾਜਾ ਦੀ ਫ਼ੌਜ ਵਿਚ ਭਰਤੀ ਸਿੱਖ ਫ਼ੌਜੀ ਆਪਣੇ ਗੁਰ ਭਾਈਆਂ ਨਾਲ ਮਿਲ ਗਏ। ਇਹ ਵੇਖ ਕੇ ਉਬੇਦਖਾਨ ਭਾਰੀ ਤੋਪਖਾਨਾ ਅਤੇ ਹਥਿਆਰ ਸੁੱਟ ਕੇ ਲਾਹੌਰ ਵੱਲ ਭੱਜ ਗਿਆ। ਸਿੰਘਾਂ ਦੇ ਹੌਂਸਲੇ ਬੁਲੰਦ ਹੋ ਗਏ ਅਤੇ ਫਤਿਹਯਾਬੀਆਂ ਉਨ੍ਹਾਂ ਦੇ ਪੈਰ ਚੁੰਮਣ ਲੱਗ ਗਈਆਂ। ਸਿੰਘਾਂ ਦੀ ਇਸ ਚੜ੍ਹਤ ਨੇ ਉਨ੍ਹਾਂ ਨੂੰ ਲਾਹੌਰ ਵੀ ਲਿਆ ਦਿੱਤਾ। ਲਾਹੌਰ ਦੇ ਤਖਤ ਤੇ ਸ: ਜੱਸਾ ਸਿੰਘ ਨੂੰ ਲਾਹੌਰ ਦਾ ਬਾਦਸ਼ਾਹ ਬਣਾ ਕੇ 'ਸੁਲਤਾਨ-ਉਲ-ਕੌਮ' ਦੇ ਖਿਤਾਬ ਨਾਲ ਨਵਾਜਿਆ ਗਿਆ। ਇੰਝ ਸਾਰਾ ਪੰਜਾਬ ਇੰਡਸ ਤੋਂ (ਸਿੰਧ) ਤੋਂ ਸਤਲੁਜ ਤੱਕ ਕੇਸਰੀ ਝੰਡੇ ਹੇਠ ਆ ਗਿਆ।

**ਜੰਡਿਆਲੇ ਦਾ ਘੇਰਾ** : ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਚ 27 ਅਕਤੂਬਰ 1761 ਨੂੰ ਖਾਲਸਾ ਪੰਥ ਨੇ ਦੀਵਾਲੀ ਵਾਲੇ ਦਿਨ ਗੁਰਮਤਾ ਕੀਤਾ ਕਿ ਸਿੱਖ ਕੌਮ ਦੇ ਦੁਸ਼ਮਣਾਂ ਖਾਸ ਕਰ ਅਫਗਾਨੀਆਂ ਦੇ ਪ੍ਰਤਿਨਿਧਾਂ, ਮੁਖਬਰਾਂ ਅਤੇ ਸਹਿਯੋਗੀਆਂ ਨੂੰ ਸਜ਼ਾਵਾਂ ਦੇਣਗੇ ਜਿਨ੍ਹਾਂ ਦੇ ਪ੍ਰਮੁੱਖ ਜੰਡਿਆਲੇ ਦੇ ਨਿਰੰਜਨੀਏ ਹਨ।

ਜੰਡਿਆਲੇ ਦੇ ਆਕਲ ਦਾਸ ਦੀ ਇਤਲਾਹ ਤੇ ਅਹਿਮਦ ਸ਼ਾਹ ਦੁਰਾਨੀ ਪੰਜਾਬ ਤੇ ਚੜ੍ਹਾਈ ਕਰਨ ਆ ਗਿਆ। ਅਸਲ ਵਿਚ ਅਹਿਮਦ ਸ਼ਾਹ ਦਾ ਇਹ ਹਮਲਾ ਕੇਵਲ ਸਿੱਖਾਂ ਨੂੰ ਨਾਸਤੇ-ਨਾਬੂਦ ਕਰਨ ਲਈ ਕੀਤਾ ਗਿਆ ਸੀ। ਇਹ ਉਸੇ ਫੁਰਮਾਨ ਦਾ ਦੂਜਾ ਰੰਗ ਸੀ. ਜੋ 10 ਦਸੰਬਰ 1710 ਈਸਵੀ ਨੂੰ ਬਹਾਦਰ ਸ਼ਾਹ ਬਾਦਸ਼ਾਹ ਨੇ ਜਾਰੀ ਕੀਤਾ ਸੀ ਕਿ 'ਜਿਥੇ ਵੀ (ਗੁਰੂ) ਨਾਨਕ (ਸਾਹਿਬ) ਦੇ ਪੁਜਾਰੀ (ਸਿੱਖ) ਮਿਲਣ ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਵੇ।'

ਜਨਵਰੀ 1762 ਨੂੰ ਸਿੰਘਾਂ ਨੇ ਆਕਲ ਦਾਸ ਦੇ ਸ਼ਹਿਰ ਨੂੰ ਘੇਰ ਲਿਆ ਸੀ। ਉਹ ਸਾਰੇ ਦਰਵਾਜ਼ੇ ਬੰਦ ਕਰਕੇ ਕੁਝ ਸਮਾਂ ਲੁਕਿਆ ਰਿਹਾ। ਉਸਨੇ ਤੁਰੰਤ ਅਹਿਮਦ ਸ਼ਾਹ ਨੂੰ ਜ਼ਰੂਰੀ ਇਤਲਾਹ (ਅਪੀਲ) ਭੇਜੀ ਜਿਸ ਰਾਹੀਂ ਅਬਦਾਲੀ ਭਾਰੀ ਫ਼ੌਜ ਲੈ ਕੇ 3 ਫਰਵਰੀ, 1762 ਨੂੰ ਲਾਹੌਰ ਪੁੱਜ ਗਿਆ। ਸਿੰਘਾਂ ਨੂੰ ਜਦੋਂ ਇਹ ਖਬਰ ਮਿਲੀ ਤਾਂ ਉਨ੍ਹਾਂ ਘੇਰਾ ਚੁੱਕ ਲਿਆ

*ਮੀਆਂ ਮੀਰ ਨਗਰ, ਹਮਦਾਨਿਆਂ ਕਾਲੋਨੀ-4, ਬਿਮਨਾ, ਸ੍ਰੀਨਗਰ (ਕਸ਼ਮੀਰ)

ਅਤੇ ਸਮੇਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਮਾਲਵੇ ਵੱਲ ਹੋ ਗਏ। ਉਸ ਸਮੇਂ ਸਿੰਘਾਂ ਦੀ ਗਿਣਤੀ ਚਾਲੀ ਹਜ਼ਾਰ ਸੀ, ਜਿਸ ਵਿਚ 10 ਹਜ਼ਾਰ ਬੀਬੀਆਂ, ਬੱਚੇ ਅਤੇ ਬਿਰਧ ਵਹੀਰ ਦੀ ਸ਼ਕਲ ਵਿਚ ਸਨ ਜਿਨ੍ਹਾਂ ਨੂੰ ਸਿੰਘ ਬੀਕਾਨੇਰ ਵੱਲ ਸੁਰੱਖਿਅਤ ਲੈ ਜਾਣਾ ਚਾਹੁੰਦੇ ਸਨ।

ਸਰਹਿੰਦ ਦੇ ਹਾਕਮ ਜ਼ੈਨ ਖ਼ਾਨ ਨੇ ਅਹਿਮਦ ਸ਼ਾਹ ਨੂੰ ਪੂਰੀ ਸਥਿਤੀ ਦੀ ਇਤਲਾਹ ਭੇਜੀ। ਅਹਿਮਦਸ਼ਾਹ ਨੇ ਜ਼ੈਨ ਖ਼ਾਨ ਨੂੰ ਹਦਾਇਤ ਕੀਤੀ ਕਿ ਮੇਰੇ (ਸ਼ਾਹ ਦੇ) ਆਉਣ ਤੋਂ ਪਹਿਲਾਂ ਸਿੱਖਾਂ ਨੂੰ ਕੱਸ ਕੇ ਫੜੀ ਰੱਖਣਾ ਅਤੇ ਸਵੇਰੇ ਆਣ ਕੇ ਸਾਰਿਆਂ ਨੂੰ ਮਾਰ ਦੇਵਾਂਗੇ।

**"ਔਰ ਸ਼ਾਹ ਪੈ ਗਏ ਹਲਕਾਰੇ,**
**ਸਿੰਘ ਆਏ ਹੈਂ ਦਾਇ ਹਮਾਰੇ।**
**ਹਮ ਇਤ ਵਲ ਤਹਿ ਰਾਖੈਂ ਘੇਰ,**
**ਤੁਮ ਇਨ ਮਾਰੋ ਹੋਤ ਸਵੇਰ॥ ੨੦॥**

*(ਸ੍ਰੀ ਗੁਰ ਪੰਥ ਪ੍ਰਕਾਸ਼, ਭਾਈ ਰਤਨ ਸਿੰਘ ਭੰਗੂ, ਛਾਪ, 1994, ਸਫ਼ਾ 451)*

ਜ਼ੈਨ ਖ਼ਾਨ ਨਾਲ ਮਲੇਰਕੋਟਲੇ ਦਾ ਭੀਖਨ ਖ਼ਾਨ ਵੀ ਸ਼ਾਮਿਲ ਹੋ ਗਿਆ। ਉਸ ਸਮੇਂ ਸਿੰਘਾਂ ਦਾ ਵਹੀਰ ਬਰਨਾਲੇ ਤੋਂ ਚਾਰ ਕੁ ਕਿਲੋਮੀਟਰ ਦੂਰ ਤੁਰ ਰਿਹਾ ਸੀ।

**ਬਹੀਰ ਕੋਸ ਦੁਇ ਤਿੰਨ ਗਯੋ,**
**ਤੌਂ ਆਗੇ ਪਰੇ ਰਿਪੁ ਔਰ।**
**ਜੈਨਾ ਅਤੇ ਮਲੇਰੀਏ**
**ਮਾਰੇ ਉਨੈਂ ਬਹੁ ਦੌਰ॥ ੩੬॥**

*(ਉਹੀ ਸਫ਼ਾ ੪੫੩)*

**ਘੱਲੂਘਾਰੇ ਵਾਲਾ ਦਿਨ** : 5 ਫਰਵਰੀ 1762 ਈਸਵੀ ਦੀ ਸਵੇਰ ਨੂੰ ਜੰਗ ਦਾ ਮੈਦਾਨ ਗਰਮ ਹੋਇਆ। ਜ਼ੈਨ ਖਾਨ ਦੇ ਫ਼ੌਜੀਆਂ ਦੀ ਗਿਣਤੀ (ਤੋਪਖਾਨਾ) 20,000 ਸੀ ਜਿਸ ਨੇ ਪਹਿਲਾ ਹੱਲਾ ਕੀਤਾ। ਸਿੱਖਾਂ ਨੇ ਸੋਚਿਆ ਵੀ ਨਹੀਂ ਸੀ ਕਿ ਅਬਦਾਲੀ ਉਸ ਦੀ ਤੁਰੰਤ ਮਦਦ ਲਈ ਆ ਜਾਵੇਗਾ। ਜਦੋਂ ਅਬਦਾਲੀ ਵੀ 30,000 ਘੋੜ ਸਵਾਰਾਂ ਨੂੰ ਨਾਲ ਲੈ ਕੇ ਮੈਦਾਨ ਵਿਚ ਆ ਗਿਆ ਤਾਂ ਜ਼ੈਨ ਖਾਨ ਦੇ ਫ਼ੌਜੀਆਂ ਦੇ ਹੌਂਸਲੇ ਬੁਲੰਦ ਹੋਣੇ ਕੁਦਰਤੀ ਸਨ। ਇਸ ਸਮੇਂ ਅਬਦਾਲੀ ਸਿੱਖਾਂ ਤੋਂ ਪੁਰਾਣੇ ਬਦਲੇ ਵੀ ਲੈਣਾ ਚਾਹੁੰਦਾ ਸੀ, ਜਦੋਂ ਸਿੱਖਾਂ ਨੇ ਕਈ ਪੁਰਾਣੇ ਮੌਕਿਆਂ ਤੇ ਉਸ ਉਤੇ ਹਮਲੇ ਕੀਤੇ ਸਨ। ਇਸ ਵੇਰ ਅਬਦਾਲੀ ਚੰਗੇ ਤੋਪਖਾਨੇ ਅਤੇ ਹਥਿਆਰਾਂ ਨਾਲ ਲੈਸ ਹੋ ਕੇ ਆਇਆ ਸੀ।

ਸ: ਜੱਸਾ ਸਿੰਘ ਅਤੇ ਸ: ਚੜ੍ਹਤ ਸਿੰਘ ਨੇ ਸਮੇਂ ਨੂੰ ਭਾਂਪਦੇ ਹੋਏ ਆਪਣੇ ਸਿੰਘਾਂ ਨੂੰ ਹੁਕਮ ਕੀਤਾ ਕਿ ਤੁਰੰਤ ਬੀਬੀਆਂ, ਬੱਚਿਆਂ ਅਤੇ ਬਿਰਧਾਂ ਚੁਗਿਰਦੇ ਗੋਲ ਘੇਰਾ ਉਸਾਰ ਦਿਉ ਅਤੇ ਬਰਨਾਲੇ ਵੱਲ ਕੂਚ ਕਰੋ। ਸਿੰਘਾਂ ਦਾ ਇਕੋ ਮਕਸਦ ਸੀ ਕਿ ਵਹੀਰ ਨੂੰ ਬਚਾਇਆ ਜਾਵੇ ਅਤੇ ਦੁਸ਼ਮਣ ਨੂੰ ਲੜਾਈ ਕਰਕੇ ਭਾਰੀ ਨੁਕਸਾਨ ਪਹੁੰਚਾਇਆ ਜਾਵੇ ਪਰ ਦੁਸ਼ਮਣ ਦੀ ਗਿਣਤੀ ਲੱਖਾਂ ਵਿਚ ਸੀ ਅਤੇ ਸਿੰਘ ਤਾਂ ਆਟੇ ਵਿਚ ਲੂਣ ਦੇ ਬਰਾਬਰ ਸਨ।

**ਤੁਰਕ ਆਟਾ ਹਮ ਲੂਣ ਸਿਵਾਏਂ।**
**ਵਹਿ ਅੰਧੇਰੀ ਹਮ ਬਰੋਲੋ ਸਿਵਾਏਂ।**
**ਤੁਰ ਤੁਰ ਲਰੋ ਔ ਲਰ ਲਰ ਤੁਰੋ।**
**ਵਹੀਰ ਬਚਾਵਨ ਖਾਤਰ ਅੜੋ॥ 53॥**
.... .... ....
**ਲੜੈਂ ਨਠੈਂ ਖੜ ਖੜ ਮੁੜ ਲੜੈਂ।**
**ਬਹੁਤੇ ਗਿਲਜੇ ਕਜਾ ਸਿੰਘ ਕਰੈਂ॥ 57॥**
.... .... ....
**ਜਿਮ ਕਰ ਕੁਕੜੀ ਬਚਿਅੰਨ ਛੁਪਾਵੈ।**
**ਫਿਲਾਇ ਪੰਖ ਦੂਇ ਤਰਫ ਰਖਾਵੈ।**
**ਇਮ ਖਾਲਸੇ ਨੈ ਬਹੀਰ ਛਪਾਯੋ।**
**ਜੋ ਬਚ ਰਹਯੋ ਸੁ ਆਗੈ ਲਗਾਯੋ॥ 124॥**

ਜਦੋਂ ਵੱਡਾ ਘੱਲੂਘਾਰਾ ਹੋਇਆ ਉਸ ਸਮੇਂ ਸਾਰੇ ਸਿੰਘ ਮਲੇਰਕੋਟਲੇ ਤੋਂ 12 ਕਿਲੋਮੀਟਰ ਦੂਰ ਉੱਤਰ ਵੱਲ ਕੁਪ-ਰਹੀੜਾ ਵਿਚ ਇਕੱਠੇ ਸਨ। ਸਿੰਘ ਭਾਵੇਂ ਇਸ ਯੁੱਧ ਅਭਿਆਸ ਵਿਚ ਸਫਲ ਹੋਏ ਪਰ ਭਾਰੀ ਜਾਨੀ ਨੁਕਸਾਨ (ਸ਼ਹੀਦੀਆਂ) ਪ੍ਰਾਪਤ ਕਰ ਸਕੇ। ਪਰ ਸ: ਚੜ੍ਹਤ ਸਿੰਘ ਸ਼ੁਕਰਚਕੀਏ ਦੀ ਬਹਾਦਰੀ ਅਤੇ ਯੁੱਧਨੀਤੀ ਕਾਰਨ ਵਹੀਰ ਵਿਚ ਬਹੁਤ ਸਾਰਿਆਂ ਨੂੰ ਬਚਾਇਆ ਗਿਆ। 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਲੜਾਈ ਦਾ ਚਿਤਰਣ ਬਾਖੂਬੀ ਬਿਆਨ ਕੀਤਾ ਗਿਆ ਹੈ। ਇਹ ਲਿਖਤ ਹੋਰ ਵੀ ਭਰੋਸੇਯੋਗ ਹੈ ਕਿਉਂਕਿ ਭਾਈ ਰਤਨ ਸਿੰਘ ਭੰਗੂ ਦੇ ਪਿਤਾ ਜੀ ਅਤੇ ਚਾਚਾ ਜੀ ਵੀ ਇਸ ਲੜਾਈ ਵਿਚ ਸ਼ਾਮਿਲ ਸਨ। ਦੋਵੇਂ ਪਾਸਿਆਂ ਤੋਂ ਫ਼ੌਜੀ ਪਾਣੀ ਪੀਣ ਲਈ ਉਤਾਵਲੇ ਸਨ ਅਤੇ ਥਕਾਵਟ ਨਾਲ ਚੂਰ ਹੋ ਗਏ ਸਨ। ਬਕੌਲ 'ਪੰਥ ਪ੍ਰਕਾਸ਼' :

**"ਘੋੜੇ ਮਰਦ ਪਿਆਸੇ ਭਏ।**
**ਸਬਹਨ ਕੇ ਮੁਖ ਸੂਕ ਸੁ ਗਏ।**
**ਰਸਤੇ ਮੈਂ ਜਲ ਹੱਥ ਨ ਆਯੋ।**
**ਜੋ ਆਯੌ ਤੋ ਪੀਅਨ ਕਬ ਪਾਯੋ। ੧੩੩।**
**ਕੌਸ ਬਾਰਾਂ ਮੇਂ ਨਹਿ ਜਲ ਲੱਭਾ।**
**ਪੀਤੋ ਦੁਤਰਫੀ ਚਾਹੈ ਸਭਾ।**
**ਸਭ ਕੋ ਜਲ ਤਹਿ ਨਦਰੀ ਆਯਾ।**
**ਜਨ ਮਰਤੇ ਕਿਨ ਜੀਵਨ ਪਾਯਾ। ੧੩੪।**
**ਭਰੀ ਢਾਬ ਬਡ ਦੋਵੈ ਨੱਠ।**
**ਪਯਾਸੇ ਪਰੇ ਦੁਤਰਫੋਂ ਨੱਠ।**
**ਬਹੀਰੀਏ ਭੀ ਚਹੈਂ ਪੀਓ ਪਾਨੀ।**
**ਪਰਤ ਤਲਵਾਰ ਨ ਤਿਨ ਕੇ ਮਾਨੀ। ੧੩੫।**
**ਗਿਲਜੇ ਭੀ ਲੜਨੋ ਭੁਲ ਗਏ।**
**ਪੀਵਨ ਪਾਨੀ ਢਾਬ ਸੁ ਪਏ। ੧੩੫।**
**ਪਯਾਸੇ ਵਿਚਦੋਂ ਨਠ ਜਲ ਪੀਵੈਂ।**
**ਭਾਵੈਂ ਮਰ ਡੁਬ ਭਾਵੈਂ ਜੀਵੈ॥ ੧੩੬॥**

ਸ਼ਾਮ ਸਮੇਂ ਸਿੰਘ ਬਹੁਤੇ ਸਹੀ ਸਲਾਮਤ ਬਰਨਾਲੇ ਪੁੱਜ ਗਏ। ਅਬਦਾਲੀ ਦੇ ਫ਼ੌਜੀ ਵੀ ਜਿਨ੍ਹਾਂ ਲੰਮਾ ਪੈਂਡਾ ਮਾਰ ਕੇ ਇਸ ਜੰਗ ਵਿਚ ਹਿੱਸਾ ਲਿਆ ਸੀ, ਥੱਕ-ਚੂਰ ਹੋ ਕੇ ਵਾਪਸ ਮੁੜ ਗਏ। ਸਿੰਘਾਂ ਦੇ ਜਜ਼ਬੇ ਨੂੰ ਇਹ ਘੱਲੂਘਾਰਾ ਚੜ੍ਹਦੀ ਕਲਾ ਦੇ ਕਲਸ ਵਾਂਗ ਪ੍ਰਦੀਪਤ ਕਰਦਾ ਹੈ।

**ਸਿੱਖ ਸ਼ਹੀਦੀਆਂ ਦੀ ਗਿਣਤੀ** : ਇਸ ਜੰਗ ਵਿਚ ਸਿੱਖਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ। ਇਸ ਬਾਰੇ ਸਾਡੇ ਕੋਲ ਦੋ ਹੀ ਪ੍ਰਮੁੱਖ ਮੁੱਢਲੇ ਸੋਮੇ ਹਨ। ਸਿੱਖ ਇਤਿਹਾਸ ਵਿਚ ਇਹ ਗਿਣਤੀ 20,000 ਤੋਂ ਲੈ ਕੇ 50,000 ਤੱਕ ਕੀਤੀ ਗਈ ਹੈ। ਪਹਿਲਾ ਸੋਮਾ ਇਕ ਫ਼ਾਰਸੀ ਲਿਖਤ 'ਕਿਸਾ-ਏ-ਥਮਸ-ਏ-ਮਸਕੀਨ (ਥਮਸ-ਨਾਮਾ) ਹੈ ਜੋ ਅਪ੍ਰੈਲ 1782 ਨੂੰ ਥਮਸ ਖ਼ਾਨ ਨੇ ਮੁਕੰਮਲ ਕੀਤਾ। ਇਹ ਲਿਖਤ ਬੜੀ ਮਹੱਤਵਪੂਰਨ ਅਤੇ ਮੁੱਢਲਾ ਸੋਮਾ ਹੈ ਕਿਉਂਕਿ ਥਮਸਖਾਨ ਨੇ ਇਸ ਜੰਗ ਵਿਚ ਹਿੱਸਾ ਲਿਆ ਸੀ। ਉਸ ਨੇ ਸਿੱਖਾਂ ਦੀ ਚੜ੍ਹਦੀ ਕਲਾ ਅਤੇ ਯੁੱਧ ਨੀਤੀ ਪੈਂਤੜੇਬਾਜ਼ੀ ਨੂੰ ਆਪਣੀਆਂ ਅੱਖਾਂ ਨਾਲ

ਵੇਖ ਕੇ ਇਹ ਭਵਿੱਖਬਾਣੀ ਕੀਤੀ ਸੀ ਕਿ **ਜਲਦੀ ਸਿੱਖ ਰਾਜ ਕਾਇਮ ਹੋ ਜਾਵੇਗਾ, ਜੋ ਬਾਅਦ ਵਿਚ ਸੱਚ ਨਿਕਲਿਆ।**

ਥਮਸ ਖਾਨ ਨੇ ਲਿਖਿਆ ਹੈ, "ਇਹ ਭਰੋਸੇਯੋਗ ਹੈ ਕਿ ਤਕਰੀਬਨ 25,000 ਸਿੱਖ ਮਾਰੇ ਗਏ ਸਨ।" ਇਹ ਇਕ ਗੈਰ-ਸਿੱਖ ਦੀ ਲਿਖਤ ਸੀ।

ਦੂਸਰਾ ਸੋਮਾ, ਸਿੱਖ ਇਤਿਹਾਸਕਾਰ ਸ: ਰਤਨ ਸਿੰਘ ਭੰਗੂ ਜੀ ਦਾ 'ਸ੍ਰੀ ਗੁਰ ਪੰਥ ਪ੍ਰਕਾਸ਼' ਹੈ ਜੋ 1841 ਈਸਵੀ ਦੀ ਕ੍ਰਿਤ ਹੈ। ਸ: ਰਤਨ ਸਿੰਘ ਦੇ ਪਿਤਾ ਅਤੇ ਚਾਚਾ ਜੀ ਨੇ ਇਸ ਲੜਾਈ ਵਿਚ ਆਪ ਹਿੱਸਾ ਲਿਆ ਸੀ, ਇਸ ਲਈ ਇਹ ਲਿਖਤ ਵੀ ਮੁੱਢਲੇ ਸਮੇਂ ਵਜੋਂ ਅਹਿਮ ਕਹੀ ਜਾ ਸਕਦੀ ਹੈ। ਇਸ ਲਿਖਤ ਵਿਚ ਸ਼ਹੀਦਾਂ ਦੀ ਗਿਣਤੀ ਤੀਹ ਹਜ਼ਾਰ ਦੱਸੀ ਗਈ ਹੈ। ਪਰ ਆਮ ਲੋਕਾਂ ਵਿਚ ਇਹ ਵਿਚਾਰ ਸੀ ਕਿ ਸਿੰਘ ਪੂਰਾ ਇਕ ਲੱਖ ਸੀ ਜਿਸ ਵਿਚੋਂ ਪੰਜਾਹ ਹਜ਼ਾਰ ਮਾਰਿਆ ਗਿਆ ਅਤੇ ਪੰਜਾਹ ਹਜ਼ਾਰ ਬਚ ਗਿਆ।

**"ਲੋਕ ਕਹੈਂ ਸਿੰਘ ਇਕ ਲਖ ਸਾਰਾ।**
**ਪਚਾਸ ਬਚਯੋ ਔਰ ਸਭ ਗਯੋ ਮਾਰਾ।੧੪੩।**
**ਪਿਤਾ ਹਮਾਰੇ ਤੀਸ ਬਤਾਏ।**
**ਰਹੇ ਸੁ ਮਰ ਔਰ ਬਚ ਕਰ ਆਏ।**
**ਪਿਤਾ ਚਾਚੇ ਦੁਇ ਹਮ ਥੇ ਸਾਥ।**
**ਉਨ ਤੇ ਸੁਨ ਹਮ ਆਖੀ ਬਾਤ॥ ੧੪੪॥**

ਇਸ ਜੰਗ ਵਿਚ ਸ: ਜੱਸਾ ਸਿੰਘ ਆਹਲੂਵਾਲੀਆ ਦੇ ਸਰੀਰ ਤੇ 22 ਜ਼ਖ਼ਮ ਆਏ ਜਦਕਿ ਸ: ਚੜ੍ਹਤ ਸਿੰਘ ਸ਼ੁਕਰਚਕੀਏ ਨੂੰ 19 ਜ਼ਖ਼ਮ ਆਏ। ਇਨ੍ਹਾਂ ਜ਼ਖਮਾਂ ਤੋਂ ਪ੍ਰਤੱਖ ਹੈ ਕਿ ਸਾਰੇ ਸਿੱਖ ਜਰਨੈਲਾਂ ਨੇ ਲੜਾਈ ਆਪਣੇ ਮੋਢਿਆਂ ਤੇ ਹੰਢਾਈ ਸੀ। ਇਹ ਅਜਿਹੀ ਲੜਾਈ ਸੀ ਜਿਸ ਵਿਚ ਹਰ ਸਿੱਖ ਜੰਗਜੂ ਨੂੰ ਕੋਈ ਨਾ ਕੋਈ ਜ਼ਖਮ ਆਇਆ ਸੀ। ਭਾਵੇਂ ਇਸ ਲੜਾਈ ਵਿਚ ਬਹੁਤ ਸਾਰੇ ਸਿੰਘ ਸ਼ਹੀਦ ਹੋ ਚੁੱਕੇ ਸਨ ਪਰ ਫਿਰ ਵੀ ਸਿੰਘਾਂ ਵਿਚ ਚੜ੍ਹਦੀ ਕਲਾ ਵਾਲੀ ਸਪਿਰਿਟ ਠਾਠਾਂ ਮਾਰਦੀ ਸੀ। ਲੜਾਈ ਦੀ ਸ਼ਾਮ ਨੂੰ ਇਕ ਨਿਹੰਗ ਨੇ ਸਾਰਿਆਂ ਨੂੰ ਆਵਾਜ਼ਾ ਦਿੱਤਾ :

**'ਤਤ ਖਾਲਸੋ ਸੋ ਰਹਯੋ,**
**ਗਯੋ ਸੁ ਖੋਟ ਗਵਾਇ॥ ੧੪੬॥**

*(ਪ੍ਰਾਚੀਨ ਪੰਥ ਪ੍ਰਕਾਸ਼)*

ਇਸ ਘੱਲੂਘਾਰੇ ਵਿਚ ਸਿੰਘਾਂ ਨੇ ਉਹ ਹੀ ਯੁੱਧਨੀਤੀ ਅਪਨਾਈ ਜੋ ਛੋਟੇ ਘੱਲੂਘਾਰੇ ਸਮੇਂ ਅਪਣਾਈ ਸੀ। ਸਿੰਘ ਦੁਸ਼ਮਣਾਂ ਦੀ ਚਾਲ ਤੋਂ ਪੂਰੀ ਤਰ੍ਹਾਂ ਵਾਕਫ਼ ਸਨ। ਉਹ ਸਿੰਘਾਂ ਨੂੰ ਨਾਸਤੇ-ਨਾਬੂਦ ਕਰਨਾ ਚਾਹੁੰਦੇ ਸਨ। ਇਸ ਘੱਲੂਘਾਰੇ ਵਿਚ ਦੁਸ਼ਮਣ ਜਾਨਾਂ ਬਚਾ ਕੇ ਲੜਦੇ ਸਨ ਜਦਕਿ ਸਿੰਘ ਜਾਨਾ ਤਲੀ ਤੇ ਰੱਖ ਕੇ ਮੈਦਾਨੇ-ਜੰਗ ਵਿਚ ਜੂਝ ਰਹੇ ਸਨ। ਸਿੰਘ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਦਰਸਾਏ ਮਾਰਗ 'ਤੇ ਚਟਾਨ ਵਾਂਗ ਅਡੋਲ ਰਹੇ। ਸਿੰਘਾਂ ਦੇ ਜੋਸ਼ ਅਤੇ ਸਿਦਕ ਵਿਚ ਕੋਈ ਫ਼ਰਕ ਨਾ ਆਇਆ। ਅਣਖ ਅਤੇ ਗੈਰਤ ਦੀ ਆਭਾ ਚਮਕਦੀ ਰਹੀ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਸ ਘੱਲੂਘਾਰੇ ਵਿਚ ਦਮਦਮੇ ਸਾਹਿਬ ਵਾਲੀ ਬੀੜ ਜਾਂਦੀ ਰਹੀ। ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ, "ਇਹ ਦਮਦਮੇ ਵਾਲੀ ਜਿਲਦ (ਗੁਰੂ ਗ੍ਰੰਥ ਸਾਹਿਬ) ਸੰਮਤ 1818 ਵਿਚ ਕੁਪ ਰਹੀੜੇ ਦੇ ਜੰਗ 'ਵੱਡੇ ਘੱਲੂਘਾਰੇ' ਵਿਚ ਖਾਲਸਾ ਦਲ ਦੇ ਹੱਥੋਂ ਜਾਂਦੀ ਰਹੀ, ਪਰ ਇਸ ਤੋਂ ਪਹਿਲਾਂ ਇਸ ਦੀਆਂ ਨਕਲਾਂ ਹੋ ਚੁੱਕੀਆਂ ਸਨ। (ਗਿਆਨੀ ਗਯਾਨ ਸਿੰਘ ਨੇ ਲਿਖਿਆ ਹੈ ਕਿ ਇਹ ਬੀੜ ਕਾਬੁਲ ਹੈ, ਪਰ ਅਸੀਂ ਗਵਰਨਮੈਂਟ ਦੀ ਮਾਰਫਤ ਅਤੇ ਖੁਦ ਕਾਬੁਲ ਜਾ ਕੇ ਪੂਰਾ ਨਿਰਣਾ ਕਰ ਲੀਤਾ ਹੈ ਕਿ ਇਹ ਬੀੜ ਉਥੇ ਕਦੀ ਨਹੀਂ ਸੀ, ਅਰ ਨਾ ਹੁਣ ਹੈ।)

*(ਗੁਰਮਤਿ ਮਾਰਤੰਡ (ਭਾਗ ਪਹਿਲਾ) ਛਾਪ 1999, ਪੰਨਾ 414)*

ਚਾਰ ਮਹੀਨੇ ਅਜੇ ਗੁਜ਼ਰੇ ਸਨ ਕਿ ਸਿੰਘਾਂ ਇਕੱਠੇ ਹੋ ਕੇ ਸਰਹਿੰਦ ਤੇ ਹਮਲਾ ਕੀਤਾ ਅਤੇ ਜੁਲਾਈ 1762 ਵਿਚ ਲਾਹੌਰ ਦੇ ਇਰਦ-ਗਿਰਦ ਘੇਰਾ ਪਾ ਲਿਆ।

---

## ਸਵਾਲ ? ਜਵਾਬ......(ਸਫ਼ਾ 8 ਦੀ ਬਾਕੀ)

ਹੈ। ਸਤਿਗੁਰ ਦੀ ਮੱਤ ਧਾਰਨ ਕਰਕੇ ਜਨਮ-ਮਰਨ ਦੇ ਗੇੜ ਤੋਂ ਮੁਕਤੀ ਪ੍ਰਾਪਤ ਕਰ ਲਈ ਹੈ।

**ਸਵਾਲ : ਪੀਰ ਬੁੱਧੂ ਸ਼ਾਹ ਜੀ ਦੇ ਬਾਰੇ ਜਾਣਕਾਰੀ ਦਿਓ ਜੀ।**

*—ਰਮਨਦੀਪ ਸਿੰਘ, ਰੋਹਤਕ*

**ਜਵਾਬ :** ਪੀਰ ਬੁੱਧੂ ਸ਼ਾਹ ਜੀ ਉੱਚੀ ਆਤਮਿਕ ਅਵਸਥਾ ਵਾਲੇ ਵਾਹਿਗੁਰੂ ਦੇ ਭਗਤ ਸਨ ਅਤੇ ਅਜੋਕੇ ਹਰਿਆਣਾ ਪ੍ਰਾਂਤ ਦੇ ਨਗਰ ਸਢੌਰਾ ਵਿਖੇ ਰਹਿੰਦੇ ਸਨ। ਉਨ੍ਹਾਂ ਦਾ ਪੂਰਾ ਨਾਮ 'ਸ਼ੇਖ ਬਦਰੁੱਦੀਨ' ਸੀ। ਆਪ ਗੁਰੂ ਗੋਬਿੰਦ ਸਿੰਘ ਜੀ ਦੇ ਬੜੇ ਸ਼ਰਧਾਲੂ ਸਨ। ਆਪ ਜੀ ਨੇ 500 ਪਠਾਣ ਗੁਰੂ ਜੀ ਦੀ ਫ਼ੌਜ ਵਿਚ ਨੌਕਰ ਰਖਵਾਏ ਸਨ, ਪਰ ਉਨ੍ਹਾਂ ਵਿਚੋਂ ਕਾਲੇ ਖਾਨ ਸਰਦਾਰ ਤੇ ਉਸਦੇ 100 ਸਾਥੀਆਂ ਨੂੰ ਛੱਡ ਕੇ ਬਾਕੀ ਭੰਗਾਣੀ ਦੀ ਲੜਾਈ ਦੇ ਆਰੰਭ ਹੋਣ ਤੋਂ ਪਹਿਲਾਂ ਹੀ ਗੁਰੂ ਜੀ ਦਾ ਸਾਥ ਛੱਡ ਗਏ ਸਨ। ਪਤਾ ਲੱਗਣ ਤੇ ਪੀਰ ਬੁੱਧੂ ਸ਼ਾਹ ਜੀ ਨੇ ਭੰਗਾਣੀ ਦੀ ਲੜਾਈ ਵਿਚ ਆਪਣੇ ਦੋ ਭਰਾ, ਚਾਰ ਪੁੱਤਰ ਅਤੇ 700 ਮੁਰੀਦ ਭੇਜੇ ਸਨ। ਲੜਾਈ ਵਿਚ ਪੀਰ ਜੀ ਦੇ ਦੋ ਪੁੱਤਰ, ਇਕ ਭਰਾ ਤੇ ਕਈ ਮੁਰੀਦ ਸ਼ਹੀਦ ਹੋ ਗਏ ਸਨ। ਲੜਾਈ ਜਿੱਤਣ ਪਿਛੋਂ ਦਸਮ ਪਾਤਸ਼ਾਹ ਜੀ ਨੇ ਪੀਰ ਜੀ ਦਾ ਧੰਨਵਾਦ ਕੀਤਾ। ਪੀਰ ਜੀ ਦੇ ਕਹਿਣ ਤੇ ਆਪਣਾ ਉਹ ਕੰਘਾ ਜਿਸ ਨਾਲ ਕੇਸ ਵਾਹ ਰਹੇ ਸਨ (ਵਾਹੇ ਕੇਸਾਂ ਸਮੇਤ) ਪੀਰ ਜੀ ਨੂੰ ਦਿੱਤਾ ਸੀ। ਆਪ ਜੀ ਨੇ ਇਕ ਹੁਕਮਨਾਮਾ ਅਤੇ ਇਕ ਛੋਟੀ ਕਿਰਪਾਨ ਵੀ ਪੀਰ ਜੀ ਨੂੰ ਬਖ਼ਸ਼ੀ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਦੇਣ ਕਾਰਨ, ਸਢੌਰੇ ਦੇ ਹਾਕਮ ਉਸਮਾਨ ਖਾਨ ਨੇ ਪੀਰ ਬੁੱਧੂ ਸ਼ਾਹ ਜੀ ਨੂੰ ਅਨੇਕਾਂ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਸੀ। ਪੀਰ ਜੀ ਦੀ ਸ਼ਹੀਦੀ ਦਾ ਬਦਲਾ ਬਾਬਾ ਬੰਦਾ ਜੀ ਨੇ ਸਢੌਰੇ 'ਤੇ ਕਹਿਰੀ ਹਮਲਾ ਕਰ ਕੇ ਲਿਆ ਸੀ ਅਤੇ ਉਸਮਾਨ ਖਾਨ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਸੀ।

# ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਜੀ ਨੂੰ ਬੇਨਤੀ

(ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ ਦੇ ਸਾਬਕਾ ਜਥੇਦਾਰ ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ ਨੇ ਸਿੱਖ ਕੌਮ ਨੂੰ ਦਰਪੇਸ਼ ਚੁਣੌਤੀਆਂ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਜੀ ਨੂੰ ਪੱਤਰ ਲਿਖ ਕੇ ਜਾਣੂੰ ਕਰਵਾਇਆ ਹੈ ਤੇ ਇਹਨਾਂ ਦਾ ਹੱਲ ਕਰਨ ਲਈ ਬੇਨਤੀ ਕੀਤੀ ਹੈ। ਅਸੀਂ ਇਹ ਪੱਤਰ ਸਿੱਖ ਸੰਗਤਾਂ ਦੀ ਜਾਣਕਾਰੀ ਲਈ ਹੂ-ਬਹੂ ਛਾਪ ਰਹੇ ਹਾਂ। —ਸੰਪਾਦਕ)

ਸਤਿਕਾਰਯੋਗ ਜਥੇਦਾਰ ਸਾਹਿਬ,
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਖਾਲਸਾ ਪੰਥ ਦਾ ਨਿਰਮਲ ਤੇ ਨਿਆਰਾਪਨ, ਇਸ ਦੇ ਸਰਵੋਤਮ ਸਿਧਾਂਤਾਂ ਦੀ ਸਪੱਸ਼ਟਤਾ ਅਤੇ ਵਿਲੱਖਣਤਾ ਰਾਹੀਂ ਉਜਾਗਰ ਹੈ। ਗੁਰੂ ਸਾਹਿਬ ਜੀ ਵਲੋਂ ਦਸਾਂ ਜਾਮਿਆਂ ਰਾਹੀਂ (ਸ੍ਰੀ) ਗੁਰੂ ਗ੍ਰੰਥ (ਸਾਹਿਬ) ਅਤੇ ਗੁਰੂ ਪੰਥ ਜੈਸੇ ਅਟੱਲ ਧੁਰੇ ਖਾਲਸਾ ਪੰਥ ਨੂੰ ਸਦੀਵੀ ਅਗਵਾਈ ਲਈ ਬਖ਼ਸ਼ਿਸ਼ ਕੀਤੇ ਗਏ। ਖਾਲਸਾ ਪੰਥ ਆਪਣੀ ਵਿਲੱਖਣ ਹੋਂਦ ਨੂੰ ਇਨ੍ਹਾਂ ਤਿੰਨਾਂ ਸਿਧਾਂਤਾਂ ਤੇ ਪਹਿਰੇਦਾਰੀ ਕਰਕੇ ਸੰਭਾਲ ਕਰਦਾ ਰਿਹਾ ਹੈ ਤੇ ਕਰ ਸਕਦਾ ਹੈ **"ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ ਤੇ ਦੀਦਾਰ ਖਾਲਸੇ ਕਾ।"** ਮਗਰ ਅਨਮਤੀ ਤੇ ਮਨਮਤੀ ਝਰੋਖੇ 'ਚੋਂ ਬੜੇ ਸੋਚੇ ਸਮਝੇ ਢੰਗ ਨਾਲ ਖਾਲਸਾ ਪੰਥ ਦੇ ਵਿਹੜੇ 'ਚ ਪੈਦਾ ਹੋਈ ਤੇ ਪਸਰ ਚੁੱਕੀ ਅਖੌਤੀ ਪੁਜਾਰੀ ਜਮਾਤ (ਡੇਰਾਵਾਦ, ਸੰਪਰਦਾਵਾਂ ਤੇ ਹੋਰ ਕਈ ਰੂਪਾਂ ਅੰਦਰ) ਖਾਲਸਾ ਪੰਥ ਦੀ ਏਕਤਾ ਤੇ ਪਾਵਨ ਸਿਧਾਂਤਾਂ ਲਈ ਆਪਣੀਆਂ ਵੱਖੋ-ਵੱਖਰੀਆਂ ਨਿੱਜ-ਮੱਤ ਵਿਚੋਂ ਸਥਾਪਤ ਹੋਈਆਂ ਤੇ ਧੱਕੇ ਨਾਲ ਪ੍ਰਚਾਰੀਆਂ ਜਾਂਦੀਆਂ ਮਰਯਾਦਾਵਾਂ ਰਾਹੀਂ ਗੁਰੂ ਪੰਥ ਨਾਲ ਧਰੋਹ ਕਮਾ ਰਹੀ ਹੈ। ਅਨਮਤ, ਮਨਮਤ, ਭੇਖ, ਕਰਮ-ਕਾਂਡ, ਅੰਧ-ਵਿਸ਼ਵਾਸ, ਵਿਅਕਤੀ ਪੂਜਾ, ਮੂਰਤੀ ਪੂਜਾ, ਥਿਤਾਂ-ਵਾਰਾਂ (ਮੱਸਿਆ, ਸੰਗਰਾਂਦ, ਪੂਰਨਮਾਸ਼ੀ, ਦਸਵੀਂ ਤੇ ਇਕਾਦਸ਼ੀ-ਦੁਆਦਸ਼ੀ) ਤੇ ਹੋਰ ਕਈ ਪ੍ਰਕਾਰ ਦੇ ਭਰਮ-ਭੁਲੇਖਿਆਂ ਨੂੰ ਵਾਹੋ-ਦਾਹੀ ਪ੍ਰਚਾਰ ਕੇ ਖਾਲਸਾ ਪੰਥ ਨੂੰ ਇਸਦੇ ਅਸਲੀ ਗੌਰਵਮਈ ਵਿਰਸੇ (ਅਣਖ-ਗੈਰਤ ਤੇ ਵਿਲੱਖਣਪਨ) ਤੋਂ ਅਲੱਗ ਕਰਨ ਦਾ ਘੋਰ ਪਾਪ ਹੋ ਰਿਹਾ ਹੈ।

ਦੁੱਖ ਇਸ ਗੱਲ ਦਾ ਹੈ ਕਿ ਅੱਜ ਖਾਲਸਾ ਪੰਥ ਦੇ ਨਿਰਮਲ-ਨਿਆਰੇਪਨ ਨੂੰ ਜਿਸ ਤਰ੍ਹਾਂ ਇਨ੍ਹਾਂ ਉਪਰੋਕਤ ਅਖੌਤੀ ਆਪੇ ਪੈਦਾ ਹੋਈਆਂ ਜਥੇਬੰਦੀਆਂ ਵਲੋਂ ਗੁੰਮਰਾਹਕੁੰਨ ਪ੍ਰਚਾਰ ਰਾਹੀਂ ਨੁਕਸਾਨ ਪਹੁੰਚਾਇਆ ਜਾ ਰਿਹਾ ਹੈ, ਇਨ੍ਹਾਂ ਨੂੰ ਖਾਲਸਾ ਪੰਥ ਦੇ ਜ਼ਿੰਮੇਵਾਰ ਕਹਾਉਣ ਦੇ ਦਾਅਵੇਦਾਰਾਂ ਵਲੋਂ ਰੋਕਣ ਦਾ ਕੋਈ ਕੌਮੀ ਰੂਪ ਵਿਚ ਉਪਰਾਲਾ ਨਹੀਂ ਹੋਇਆ। ਸਗੋਂ ਕਈ ਤਖ਼ਤਾਂ ਦੇ ਜਥੇਦਾਰ, ਮੁੱਖ ਧਰਮ ਅਸਥਾਨਾਂ ਦੇ ਗ੍ਰੰਥੀ ਸਿੰਘ ਅਤੇ ਪੰਥ ਦੇ ਨਾਂ ਤੇ ਅਖੌਤੀ ਰਾਜਨੀਤੀ ਕਰਨ ਵਾਲੇ, ਇਨ੍ਹਾਂ ਦੇਹ-ਪੂਜਕਾਂ, ਡੇਰਾਵਾਦੀਆਂ ਤੇ ਸੰਪਰਦਾਈਆਂ ਦੀ ਪਿੱਠ ਠੋਕ ਕੇ ਖਾਲਸਾ ਪੰਥ ਦੇ ਨਿਰਮਲ ਨਿਆਰੇ ਸਿਧਾਂਤਾਂ ਨੂੰ ਅਨਮਤ ਤੇ ਮਨਮਤ ਨਾਲ ਰਲਗੱਡ ਕਰਨ ਦੀ ਹੱਲਾਸ਼ੇਰੀ ਸ਼ੇਰਆਮ ਦੇਂਦੇ ਹਨ।

ਕੌਣ ਰਾਖਾ ਹੈ ਖਾਲਸਾ ਪੰਥ ਦੇ ਨਿਰਮਲ ਨਿਆਰੇ ਸਿਧਾਂਤਾਂ ਦਾ? ਜੇ ਕਈ ਤਖ਼ਤਾਂ ਦੇ ਜਥੇਦਾਰਾਂ ਉਤੇ ਹੀ ਸੰਪਰਦਾਈ ਅਲੱਗਵਾਦੀ ਸੋਚ ਦਾ ਮਾਰੂ ਪ੍ਰਭਾਵ ਹੋਵੇ ਤਾਂ ਖਾਲਸਾ ਪੰਥ ਦਾ ਅਸਲੀ ਪਹਿਰੇਦਾਰ ਕੌਮ ਕਿਥੋਂ ਲੱਭੇ?

ਆਪ ਜੀ ਨੇ ਕ੍ਰਿਪਾ ਕਰਕੇ ਹੇਠ ਲਿਖੇ ਮੁੱਦਿਆਂ ਵੱਲ ਧਿਆਨ ਦੇਣਾ ਤੇ ਖਾਲਸਾ ਪੰਥ ਨੂੰ ਦੱਸਣ ਦੀ ਖੇਚਲ ਕਰਨਾ, ਖਾਲਸਾ ਪੰਥ ਦੇ ਸਿਧਾਂਤਾਂ ਦੇ ਹੋ ਰਹੇ ਅਪਮਾਨ ਦੇ ਅਸਲੀ ਦੋਸ਼ੀ ਕੌਣ ਹਨ ਤੇ ਕਿਵੇਂ ਖਾਲਸਾ ਪੰਥ ਐਸੇ ਦੋਸ਼ੀਆਂ ਤੋਂ ਬਚ ਸਕਦਾ ਹੈ।

1. ਸਿੱਖ ਇਤਿਹਾਸਕ ਅਸਥਾਨਾਂ ਤੇ ਅਨਮਤੀ ਤਰਜ਼ ਤੇ ਜੋਤਾਂ ਕਿਉਂ ਜਗਦੀਆਂ ਹਨ; ਉਨ੍ਹਾਂ ਨੂੰ ਮੱਥਾ ਟੇਕਣ ਲਈ ਲੰਮੀਆਂ ਕਤਾਰਾਂ ਕਿਉਂ ਹਨ? ਤੇ ਦੋਸ਼ੀ ਕੌਣ?

2. ਸ਼ਬਦ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਨੂੰ ਤਨ, ਮਨ, ਧਨ ਨਾਲ ਸਮਰਪਿਤ ਹੋਣ ਦਾ ਦਾਅਵਾ ਕਰਨ ਵਾਲਾ ਖਾਲਸਾ ਪੰਥ ਅੱਜ ਤਸਵੀਰਵਾਦ-ਬੁੱਤਵਾਦ, ਥੜ੍ਹਿਆਂ, ਸਮਾਧਾਂ, ਮੜ੍ਹੀਆਂ ਦਾ ਮੁਰੀਦ ਕਿਉਂ ਦਿਖਾਈ ਦਿੰਦਾ ਹੈ ਤੇ ਇਸ ਨੂੰ ਕੌਣ ਰੋਕੇਗਾ?

3. **"ਏਕੁ ਪਿਤਾ ਏਕਸੁ ਕੇ ਹਮ ਬਾਰਿਕ"** ਦੇ ਸਿਧਾਂਤ ਦੇ ਪ੍ਰਚਾਰਕ ਖਾਲਸਾ ਪੰਥ ਦੇ ਵਾਰਸ ਅੱਜ ਜਾਤ-ਪਾਤ, ਇਲਾਕਾਵਾਦ, ਊਚ-ਨੀਚ, ਅਮੀਰ-ਗਰੀਬ ਤੇ ਛੂਤ-ਛਾਤ ਦੇ ਪੱਕੇ ਹਮਾਇਤੀ ਕਿਨ੍ਹਾਂ ਕਾਰਨਾਂ ਕਰਕੇ ਹਨ ਤੇ ਮੂਲ ਦੋਸ਼ੀ ਕੌਣ ਹਨ?

4. ਗੁਰੂ ਜੀ ਵਲੋਂ ਜਦੋਂ ਧਰਮ ਗਿਆਨ, ਮਰਦ ਅਤੇ ਔਰਤ ਦੇ ਲਿੰਗ ਭੇਦ ਦੇ ਵਖਰੇਵੇਂ ਤੋਂ ਉੱਪਰ ਉੱਠ ਕੇ ਬਖ਼ਸ਼ਿਸ਼ ਕੀਤਾ ਹੈ ਅਤੇ ਦੋਵਾਂ ਨੂੰ ਬਰਾਬਰ ਦੇ ਅਧਿਕਾਰੀ ਸਵੀਕਾਰ ਕਰਦਿਆਂ ਧਰਮ ਸਿਧਾਂਤਾਂ ਦੀ ਸੰਭਾਲ ਅਤੇ ਪ੍ਰਚਾਰ ਦੀ ਇਕੋ ਜਿਹੀ ਜ਼ਿੰਮੇਵਾਰੀ ਸੌਂਪੀ ਗਈ ਹੈ ਤਾਂ ਅੱਜ ਸਿੱਖ ਔਰਤ ਨੂੰ ਉਸ ਨੂੰ ਗੁਰੂ ਜੀ ਵਲੋਂ ਬਖਸ਼ੇ ਗਏ ਅਧਿਕਾਰ ਤੋਂ ਵਾਂਝਿਆ ਰੱਖਣ ਲਈ ਬੇਲੋੜਾ ਰੌਲਾ ਕਿਉਂ? ਐਸਾ ਕਰਨ ਵਾਲੇ ਗੁਰੂ ਪੰਥ ਦੇ ਦੋਸ਼ੀਆਂ ਬਾਰੇ ਜ਼ਿੰਮੇਵਾਰਾਂ ਦੀ ਚੁੱਪ ਦੇ ਕੀ ਅਰਥ?

5. ਗੁਰਦੁਆਰਾ ਸੁਧਾਰ ਲਹਿਰ ਸਮੇਂ ਖਾਲਸਾ ਪੰਥ ਨੇ ਅਣਗਿਣਤ ਤਸੀਹੇ ਸਹਿ ਕੇ ਸਿੱਖ ਇਤਿਹਾਸਕ ਗੁਰਧਾਮਾਂ ਦਾ ਪ੍ਰਬੰਧ ਭੇਖਧਾਰੀ ਅਖੌਤੀ ਮਹੰਤ ਸ਼੍ਰੇਣੀ ਪਾਸੋਂ ਹਾਸਲ ਕਰਕੇ ਸਮੂਹ ਪੰਥਕ ਸੰਸਥਾਵਾਂ, ਸਿੱਖ ਵਿਦਵਾਨਾਂ ਰਾਹੀਂ ਖਾਲਸਾ ਪੰਥ ਦੀ ਏਕਤਾ ਨੂੰ ਰੂਪਮਾਨ ਕਰਨ ਲਈ 14 ਕੁ ਸਾਲਾਂ ਦਾ ਕੀਮਤੀ ਸਮਾਂ ਲਾ ਕੇ ਸਿੱਖ ਰਹਿਤ ਮਰਯਾਦਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ (ਅਗਵਾਈ) ਵਿਚ

ਤਿਆਰ ਕੀਤੀ ਤਾਂ ਇਸ ਪੰਥਕ ਫੈਸਲੇ ਦਾ ਵਿਰੋਧ ਕਰਨ ਵਾਲਿਆਂ ਪ੍ਰਤੀ ਕਾਰਵਾਈ ਦੀ ਝਿਜਕ ਕਿਉਂ ? ਸੱਚ ਤਾਂ ਇਹ ਹੈ ਕਿ ਪੰਥਕ ਰੂਪ ਵਿਚ ਤਿਆਰ ਹੋਈ ਸਿੱਖ ਰਹਿਤ ਮਰਯਾਦਾ ਤੇ ਕਿੰਤੂ-ਪਰੰਤੂ ਕਰਨ ਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਸਲੀ ਪੰਥ ਜੁਗਤਿ ਵਿਚ ਲਏ ਫੈਸਲੇ ਦਾ ਵਿਰੋਧ ਕਰਨ ਕਰਕੇ ਸ੍ਰੀ ਅਕਾਲ ਸਾਹਿਬ ਦੇ ਹੁਕਮ ਤੋਂ ਆਕੀ ਹਨ ?

6. ਖਾਲਸਾ ਪੰਥ ਅੰਦਰ ਪੰਥ ਦੇ ਨਾਂ 'ਤੇ ਅਖੌਤੀ ਰਾਜਨੀਤੀ ਕਰਨ ਵਾਲੇ ਜ਼ਿੰਮੇਦਾਰ ਜੋ ਖਾਲਸਾ ਪੰਥ ਦੇ ਨਿਰਮਲ-ਨਿਆਰੇ-ਪਨ ਨੂੰ ਕਾਇਮ ਰੱਖਣ ਲਈ ਨਾ ਤਾਂ ਕੌਮੀ ਨੀਤੀ ਘੜਦੇ ਹਨ, ਨਾ ਹੀ ਖਾਲਸਾਈ ਸਿਧਾਂਤਾਂ ਜਾਂ ਜਾਤੀ, ਪ੍ਰਵਾਰਕ ਤੇ ਜਮਾਤ ਰੂਪ ਵਿਚ ਪਾਲਣ ਕਰਦੇ ਹਨ ਉਨ੍ਹਾਂ ਨੂੰ ਮਨਮਾਨੀਆਂ ਕਰਨ ਦੀ ਖੁਲ੍ਹ ਕਿਉਂ ਤੇ ਕਦੋਂ ਤੱਕ ?

7. ਕੀ ਖਾਲਸਾ ਪੰਥ ਨੇ ਸੰਪਰਦਾਈਆਂ ਤੇ ਡੇਰਾਵਾਦੀਆਂ ਨੂੰ ਇਕ ਸਮਾਜ ਵਜੋਂ ਮਾਨਤਾ ਦਿੱਤੀ ਹੈ ? ਜਿਵੇਂ ਪੜ੍ਹਨ-ਸੁਣਨ ਨੂੰ ਮਿਲ ਰਿਹਾ ਹੈ ਕਿ (ਅਖੌਤੀ) ਸੰਤ ਸਮਾਜ ਨੇ ਅਮਕਾ ਫੈਸਲਾ ਕੀਤਾ ਹੈ ਇਸਦਾ ਫਲਾਂ-ਫਲਾਂ ਅਹੁਦੇਦਾਰ ਹੈ। ਇਹ ਕੀ ਅਖੌਤੀ ਸੰਤ ਸਮਾਜ ਇਸ ਦੀ ਖਾਲਸਾ ਪੰਥ ਦੇ ਨਿਰਮਲ-ਨਿਆਰੇ ਸਿਧਾਂਤਾਂ ਪ੍ਰਤੀ ਵਫ਼ਾਦਾਰੀ ਹੈ? ਇਸ ਵਿਚ ਬਹੁਤੇ ਗ੍ਰਹਿਸਥੀਆਂ ਦੇ ਨਿੰਦਕ ਹਨ (ਜੋ ਅਣਵਿਆਹੇ ਹਨ) ਬਹੁਤੇ ਗੱਦੀਦਾਰੀ ਪ੍ਰਥਾ ਵਿਚ ਵਿਸ਼ਵਾਸ ਰੱਖਦੇ ਹਨ) ਪੰਥਕ ਮਰਯਾਦਾ ਦੀ ਥਾਂ ਤੇ ਇਨ੍ਹਾਂ ਦੀਆਂ ਭਾਂਤ-ਸੁਭਾਂਤੀ ਅੱਡੋ-ਅੱਡ ਮਰਯਾਦਾਵਾਂ ਹਨ। ਕੌਮੀ ਸਿਧਾਂਤਾਂ ਦੀ ਥਾਂ ਇਹ ਜ਼ਿਆਦਾਤਰ ਅਨਮਤ ਤੇ ਮਨਮਤ ਦਾ ਪ੍ਰਚਾਰ ਕਰਦੇ ਹਨ। ਇਸ ਅਖੌਤੀ ਸਮਾਜ ਦੀ ਕੀ ਕੋਈ ਥਾਂ ਹੈ ਗੁਰਮਤਿ ਗੁਰਬਾਣੀ ਦੇ ਸਿਧਾਂਤਾਂ ਵਿਚ ? ਕਦੀ ਇਹ ਸਿੱਖ ਔਰਤ ਨੂੰ ਸਿੱਖ ਰਹਿਤ ਮਰਯਾਦਾ ਵਿਚ ਦਿੱਤੇ ਗਏ ਹੱਕਾਂ ਦਾ ਡੱਟਵਾਂ ਤੇ ਜਥੇਬੰਦਕ ਵਿਰੋਧ ਕਰਦੇ ਹਨ। ਕਦੇ ਖੁਦ ਬਹੁਤਿਆਂ ਨੇ ਸ਼ਾਮਿਲ ਹੋ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਬਣੇ ਅਪੂਰਨ ਨਾਨਕਸ਼ਾਹੀ ਕੈਲੰਡਰ ਦੇ ਵਿਰੋਧ ਦਾ ਰੌਲਾ ? ਇਸ ਸਮਾਜ ਨੂੰ ਕਦੋਂ, ਕਿਵੇਂ ਤੇ ਕਿੱਥੇ ਮਾਨਤਾ ਦਿੱਤੀ ਹੈ ਤੇ ਕੀ ਮਜਬੂਰੀ ਸੀ ? ਕੀ ਇਸ ਅਖੌਤੀ ਸਮਾਜ ਦੀ ਕੋਈ ਲੋੜ ਹੈ ? ਹੈ, ਤਾਂ ਕੀ ?

8. ਨਾਨਕਸ਼ਾਹੀ ਕੈਲੰਡਰ ਖਾਲਸਾ ਪੰਥ ਦੀ ਲੋੜ ਸੀ ਤੇ ਹੈ। ਜੋ ਬਣਿਆ ਹੈ ਖਾਲਸਾਈ ਗੁਰਮਤਿ ਸਿਧਾਂਤਾਂ ਦੀ ਪੂਰਨ ਪੈਰਵੀ ਨਹੀਂ ਕਰਦਾ। ਇਸ ਦਾ ਜੋ ਪਹਿਲਾ ਸਰੂਪ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਸਵੀਕਾਰ ਕੇ ਪ੍ਰਕਾਸ਼ਤ ਕੀਤਾ ਗਿਆ ਸੀ ਉਸ ਨੂੰ ਕਿਹੜੀ ਮਜਬੂਰੀ ਹੇਠ ਬਦਲ ਕੇ ਵਰਤਮਾਨ ਰੂਪ ਦਿੱਤਾ ? ਇਸਨੂੰ ਪ੍ਰਕਾਸ਼ਿਤ ਕਰਨ ਤੋਂ ਪਹਿਲਾਂ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ ਅਤੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੇ ਧਾਰਮਿਕ ਮੁਖੀਆਂ, ਸਲਾਹਕਾਰਾਂ ਤੇ ਪ੍ਰਬੰਧਕਾਂ ਨਾਲ ਲੋੜੀਂਦਾ ਵਿਚਾਰ ਵਟਾਂਦਰਾ ਕਰਨ ਤੋਂ ਗੁਰੇਜ਼ ਕਿਉਂ ਕੀਤਾ ਗਿਆ ? ਉਨ੍ਹਾਂ ਵੱਖਰੇ ਕੈਲੰਡਰ ਕਿਉਂ ਐਲਾਨੇ ?

9. ਅਖੌਤੀ ਸੰਤ ਸਮਾਜ ਵਲੋਂ ਇਸ ਅ-ਪੂਰਨ ਨਾਨਕਸ਼ਾਹੀ ਕੈਲੰਡਰ ਨੂੰ ਰੱਦ ਕਰਕੇ ਵੱਖਰਾ ਬਣਾਉਣ ਜਾਂ ਪੁਰਾਤਨ ਵਿਧੀ ਅਨੁਸਾਰ ਤਿਉਹਾਰ ਮਨਾਉਣ ਦਾ ਐਲਾਨ ਕੀ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਵਿਰੋਧ ਨਹੀਂ ? ਜੇ ਹੈ ਤਾਂ ਇਨ੍ਹਾਂ ਖ਼ਿਲਾਫ਼ ਕਾਰਵਾਈ ਕਦੋਂ ?

10. ਸਿੱਖ ਔਰਤ ਨੂੰ ਪ੍ਰਚਾਰ-ਸੇਵਾ ਅਤੇ ਪੰਥਕ ਜ਼ਿੰਮੇਵਾਰੀਆਂ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹਿਲਾਂ ਲਏ ਗਏ ਫੈਸਲੇ ਦਾ ਵਿਰੋਧ ਕਰਨ ਵਾਲਿਆਂ ਦੇ ਵਿਰੁੱਧ ਕਾਰਵਾਈ ਕਦੋਂ ਤੱਕ ?

11. ਸਿੱਖ ਔਰਤ ਦੇ ਅਧਿਕਾਰ ਸਿੱਖ ਮਰਦ ਦੇ ਬਰਾਬਰ ਹਨ ਤੇ ਬਰਾਬਰ ਹੀ ਰਹਿਣੇ ਜ਼ਰੂਰੀ ਹਨ, ਨਹੀਂ ਤਾਂ ਅਸੀਂ ਸੰਸਾਰ ਸਾਹਮਣੇ ਗੁਰਬਾਣੀ ਅਤੇ ਗੁਰਇਤਿਹਾਸ ਨੂੰ ਕਲੰਕਤ ਕਰਨ ਦੇ ਦੋਸ਼ੀ ਹੋਵਾਂਗੇ, ਕੌਮ ਕਿਵੇਂ ਤੇ ਕੀ ਜਵਾਬ ਦੇਵੇਗੀ ?

12. ਕੌਮੀ ਮੁੱਦਿਆਂ ਦੇ ਹੱਲ ਲਈ ਗੁਪਤ ਜਾਂ ਪੱਖਪਾਤੀ ਕੋਈ ਢੰਗ ਤਰੀਕਾ ਨਹੀਂ ਹੋਣਾ ਚਾਹੀਦਾ। ਸਿੱਖ ਔਰਤ ਦੇ ਅਧਿਕਾਰ ਸਿੱਖ ਰਹਿਤ ਮਰਯਾਦਾ ਵਿਚ ਨਿਸ਼ਚਿਤ ਕਰਕੇ ਪੰਥਕ ਫੈਸਲਾ ਹੋ ਚੁੱਕਾ ਹੈ। ਇਸ ਵਿਚ ਕਿਸੇ ਤਬਦੀਲੀ ਦੀ ਲੋੜ ਨਹੀਂ। ਲੋੜ ਹੈ ਤਾਂ ਇਸ 'ਤੇ ਅਮਲ ਦੀ। ਨਿਡਰ ਤੇ ਨਿਰਵੈਰ ਹੋ ਕੇ ਪਹਿਰੇਦਾਰੀ ਕਰਨ ਦੀ। ਦਲੇਰੀ ਕਦੋਂ ਤੱਕ ?

13. ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਸਿੰਘਾਂ ਨੂੰ ਬਿਨਾਂ ਦੂਰ ਦੀ ਸੋਚਿਆਂ ਸਿੱਖ ਔਰਤ ਦੇ ਅਧਿਕਾਰਾਂ ਸੰਬੰਧੀ ਆਪਣੀ ਰਾਇ ਨਹੀਂ ਸੀ ਦੇਣੀ ਚਾਹੀਦੀ। ਅਜਿਹਾ ਕਰਕੇ ਉਹ ਵੀ ਖਾਲਸਾ ਪੰਥ ਵਲੋਂ ਲਏ ਗਏ ਫੈਸਲਿਆਂ ਦੇ ਵਿਰੋਧੀ ਬਣ ਗਏ ਹਨ ਕਿਉਂਕਿ ਸਿੱਖ ਰਹਿਤ ਮਰਯਾਦਾ ਪੰਥਕ ਫੈਸਲਾ ਹੈ ਜੋ ਸ੍ਰੀ ਅਕਾਲ ਤਖਤ ਸਾਹਿਬ ਤੋਂ ਲਿਆ ਗਿਆ ਹੈ। ਇਸ ਤੋਂ ਮਗਰੋਂ ਵੀ ਸਿੱਖ ਔਰਤ ਨੂੰ ਹਰਿਮੰਦਰ ਸਾਹਿਬ ਵਿਖੇ ਸੇਵਾ ਕਰਨ ਦੇ ਅਧਿਕਾਰਾਂ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਫੈਸਲਾ ਹੋ ਚੁੱਕਾ ਹੈ।

ਆਸ ਹੈ ਕੌਮ ਨਾਲ ਜੁੜੇ ਉਪਰੋਕਤ ਸਵਾਲਾਂ ਦਾ ਉੱਤਰ ਖਾਲਸਾ ਪੰਥ ਨੂੰ ਪੰਥਕ ਸਿਧਾਂਤਾਂ, ਖਾਲਸਾ ਪੰਥ ਦੇ ਨਿਰਮਲ ਤੇ ਨਿਆਰੇਪਨ ਦੀ ਹੋਂਦ ਨੂੰ ਧਿਆਨ ਵਿਚ ਰੱਖ, ਗੁਰੂ ਖਾਲਸਾ ਪੰਥ ਦੀ ਬਣਾਈ ਗਈ ਸਿੱਖ ਰਹਿਤ ਮਰਯਾਦਾ ਪ੍ਰਤੀ ਪਹਿਰੇਦਾਰੀ ਵਾਲੀ ਦ੍ਰਿੜ੍ਹ ਭਾਵਨਾ ਅਨੁਸਾਰ ਦੇਣ ਦੀ ਬਹੁਤ ਛੇਤੀ ਕਿਰਪਾ ਕਰੋਗੇ।

ਭੁੱਲਾਂ ਲਈ ਖ਼ਿਮਾ ਮੰਗਦਾ ਹਾਂ।

ਗੁਰੂ ਪੰਥ ਦਾ ਦਾਸ<br>
ਕੇਵਲ ਸਿੰਘ (ਸਾਬਕਾ ਜਥੇਦਾਰ)<br>
ਤਖ਼ਤ ਸ੍ਰੀ ਦਮਦਮਾ ਸਾਹਿਬ

**ਪ੍ਰਚਾਰ ਫੰਡ ਲਈ ਸਹਾਇਤਾ**

ਸਰਕਲ ਕੋਟ ਮੰਗਲ ਸਿੰਘ, ਲੁਧਿਆਣਾ ਦੇ ਮਾਸਟਰ ਹਰਨਾਮ ਸਿੰਘ ਜੀ ਨੇ ਆਪਣੇ ਛੋਟੇ ਭਰਾ ਮਾਸਟਰ ਮਹਿੰਦਰ ਸਿੰਘ ਜੀ ਦੇ ਅਕਾਲ ਚਲਾਣੇ ਤੇ ਪਰਿਵਾਰ ਵਲੋਂ 600/- ਰੁਪਏ ਸਿੱਖ ਫੁਲਵਾੜੀ ਮੈਗਜ਼ੀਨ ਅਤੇ 200/- ਰੁਪਏ ਪ੍ਰਚਾਰ ਫੰਡ ਲਈ ਸਹਾਇਤਾ ਦਿੱਤੀ, ਧੰਨਵਾਦ। ਸ: ਦਰਸ਼ਨ ਸਿੰਘ ਜੀ, ਬੈਂਕ ਕਾਲੋਨੀ, ਜਲੰਧਰ ਨੇ ਆਪਣੀ ਧਰਮ ਪਤਨੀ ਦੇ ਅਕਾਲ ਚਲਾਣੇ ਤੇ 500 ਰੁਪਏ ਕਾਲਜ ਦੇ ਪ੍ਰਚਾਰ ਫੰਡ ਲਈ ਸੇਵਾ ਕੀਤੀ।

# ਬਾਲ ਫੁਲਵਾੜੀ

## ਪੱਗ ਨਾਲ ਸਰਦਾਰੀ

—ਭਾਈ ਨਿਰਮਲ ਸਿੰਘ 'ਖਾਲਸਾ'
ਥਲੀ ਖੁਰਦ (ਰੋਪੜ)

ਪੱਗ ਨਾਲ ਤੇਰੀ ਸਰਦਾਰੀ ਖਾਲਸਾ।
ਰੱਖ ਇਹਨੂੰ ਜਾਨ ਤੋਂ ਪਿਆਰੀ ਖਾਲਸਾ।

ਇਹ ਪ੍ਰਤੀਕ ਖਾਲਸਾਈ ਸ਼ਾਨ ਦਾ,
ਦੁਨੀਆਂ 'ਚ ਤੇਰੀ ਵੱਖਰੀ ਪਹਿਚਾਣ ਦਾ,
ਦਿੱਖ ਤੇਰੀ ਏਸ ਨੇ ਸ਼ਿੰਗਾਰੀ ਖਾਲਸਾ।
ਪੱਗ ਨਾਲ ਤੇਰੀ......................।

ਪੱਗ ਦੀ ਬਹਾਲੀ ਲਈ ਜਾਂ ਲਾਏ ਮੋਰਚੇ,
ਗੁਰੂ ਕ੍ਰਿਪਾਲੂ ਨੇ ਜਿੱਤਾਏ ਮੋਰਚੇ,
ਸਿੱਖ ਕੌਮ ਕਦੇ ਵੀ ਨਾ ਹਾਰੀ ਖਾਲਸਾ।
ਪੱਗ ਨਾਲ ਤੇਰੀ......................।

ਜਦੋਂ ਤੂੰ ਸਜਾਵੇਂ ਦਸਤਾਰ ਸਿਰ 'ਤੇ,
ਬਾਜ਼ਾਂ ਵਾਲਾ ਦਿੰਦਾ ਏ ਪਿਆਰ ਸਿਰ 'ਤੇ,
ਚੜ੍ਹ ਜਾਂਦੀ ਪਿਆਰ ਦੀ ਖ਼ੁਮਾਰੀ ਖਾਲਸਾ।
ਪੱਗ ਨਾਲ ਤੇਰੀ......................।

ਸੋਂਹਦਾ ਰਹੇ ਤੈਨੂੰ ਦਿੱਤਾ ਤਾਜ ਗੁਰੂ ਦਾ,
ਵਧੇ ਫੁੱਲੇ "ਖਾਲਸਾ-ਸਮਾਜ" ਗੁਰੂ ਦਾ,
ਖਿੜੀ ਰਹੇ ਫੁੱਲਾਂ ਦੀ ਕਿਆਰੀ ਖਾਲਸਾ।
ਪੱਗ ਨਾਲ ਤੇਰੀ......................।

## ਮੀਰ ਮੰਨੂ ਨੂੰ

—ਡਾ: ਕੁਲਦੀਪ ਕੌਰ, ਮੁਹਾਲੀ

ਅਠਾਰ੍ਹਵੀਂ ਸਦੀ ਦੀ ਗੱਲ ਹੈ। ਮੀਰ ਮੰਨੂ ਨੇ ਕੈਦ ਕੀਤੀਆਂ ਬੀਬੀਆਂ ਤੋਂ ਉਨ੍ਹਾਂ ਦੇ ਬੱਚੇ ਖੋਹ ਕੇ ਉਨ੍ਹਾਂ ਦੇ ਟੋਟੇ-ਟੋਟੇ ਕਰ ਦਿੱਤੇ। ਕਈਆਂ ਬੱਚਿਆਂ ਨੂੰ ਨੇਜ਼ਿਆਂ 'ਤੇ ਟੰਗ ਦਿੱਤਾ, ਕਈਆਂ ਦੇ ਟੁਕੜਿਆਂ ਦੇ ਹਾਰ ਬੀਬੀਆਂ ਦੇ ਗਲਾਂ ਵਿਚ ਪਾ ਦਿੱਤੇ। ਬੀਬੀਆਂ ਸਭ ਕੁਝ ਅਡੋਲ ਰਹਿ ਕੇ ਜਰ ਗਈਆਂ ਤੇ ਮੀਰ ਨੂੰ ਆਖਣ ਲੱਗੀਆਂ :

ਸਾਡੇ ਜਿਗਰ ਦੇ ਟੋਟੇ ਵੇਖ ਲੈ ਆ ਕੇ
ਕਿੰਝ ਟੋਟੇ-ਟੋਟੇ ਹੋ ਗਏ ਨੇ।
ਤੱਕ ਕੇ ਲਹੂ ਦੀ ਵਗਦੀ ਧਾਰਾ
ਪੱਥਰਾਂ ਦੇ ਨੈਣ ਵੀ 'ਚੋ ਪਏ ਨੇ।
ਪੰਛੀ ਪਏ ਕੀਰਨੇ ਪਾਂਦੇ ਨੇ
ਗਿਰਝਾਂ ਦੇ ਸੀਨੇ ਪਾਟ ਗਏ;
ਤੱਕ ਚੀਥੜੇ ਮਾਸ ਮਾਸੂਮਾਂ ਦੇ
ਬਘਿਆੜ ਬਝੱਕ ਖਲੋ ਗਏ ਨੇ।

ਪਾ ਝਾਤੀ ਸਾਡੇ ਨੈਣਾਂ ਵਿਚ
ਇਨ੍ਹਾਂ ਵਿਚ ਨੂਰ ਹੈ ਭਾਣੇ ਦਾ।
ਸਾਡੇ ਫੁਰ-ਫੁਰ ਕਰਦੇ ਹੋਠਾਂ 'ਚੋਂ,
ਤੂੰ ਬੋਲ ਸੁਣੀ ਸ਼ੁਕਰਾਨੇ ਦਾ।
ਜ਼ੋਰਾਵਰ ਤੇ ਫਤਹਿ ਸਿੰਘ ਦੇ
ਵੀਰ ਬਣੇ ਅੱਜ ਸਾਰੇ ਹਨ।
ਭਰ ਜਾਮ ਇਨ੍ਹਾਂ ਨੇ ਪੀਤਾ ਹੈ
ਸ਼ਹਾਦਤ ਦੇ ਮੈਖ਼ਾਨੇ ਦਾ।

ਤੂੰ ਸਮਝੇਂ ਇਹ ਹੈ ਜਿੱਤ ਤੇਰੀ
ਇਸ ਜਿੱਤ ਵਿਚ ਤੇਰੀ ਹਾਰ ਛੁਪੀ।
ਸਿੰਘ ਹਾਰ ਕਦੇ ਵੀ ਮੰਨਦੇ ਨਹੀਂ
ਇਸ ਹਾਰ ਵਿਚ ਜੈ ਜੈ ਕਾਰ ਛੁਪੀ।
ਇਸ ਵਗਦੇ ਲਹੂ ਦੀ ਧਾਰਾ ਨੇ
ਹੜ੍ਹ ਬਣ ਕੇ ਆਉਣਾ ਤੇਰੇ ਲਈ;
ਸਬਰ ਸਿਦਕ ਤੇ ਭਾਣੇ ਦੇ ਵਿਚ
ਦਸਮੇਸ਼ ਦੀ ਹੈ ਲਲਕਾਰ ਛੁਪੀ।

## ਸਤਿਗੁਰੂ ਦੇ ਚਰਨ ਹੀ ਸਵਰਗ ਹਨ

ਜ਼ਿਲ੍ਹਾ ਹੁਸ਼ਿਆਰਪੁਰ ਦੇ ਕਸਬੇ ਗੜ੍ਹਸ਼ੰਕਰ ਵਿਚ ਭਾਈ ਤਿਲਕਾ ਨਾਮ ਦਾ ਸਿੱਖ ਰਹਿੰਦਾ ਸੀ। ਉਸਨੇ ਗੁਰੂ ਅਰਜਨ ਦੇਵ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ ਸੀ। ਉਹ ਬਹੁਤ ਮਿੱਠਾ ਬੋਲਣ ਵਾਲਾ, ਗਿਆਨਵਾਨ ਤੇ ਦ੍ਰਿੜ੍ਹ ਇਰਾਦੇ ਵਾਲਾ ਸੀ। ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦਾ ਪ੍ਰਚਾਰਕ ਥਾਪ ਦਿੱਤਾ। ਉਸਨੇ ਇਲਾਕੇ ਦੇ ਕਈ ਲੋਕਾਂ ਨੂੰ ਸਿੱਖ ਧਰਮ ਵਿਚ ਲੈ ਆਂਦਾ।

ਗੜ੍ਹਸ਼ੰਕਰ ਵਿਚ ਇਕ ਵੱਡੀ ਉਮਰ ਦਾ ਯੋਗੀ ਵੀ ਰਹਿੰਦਾ ਸੀ। ਭਾਈ ਤਿਲਕਾ ਜੀ ਦੇ ਪ੍ਰਚਾਰ ਕਾਰਨ ਉਸਦੀ ਮਾਨਤਾ ਬਹੁਤ ਘਟ ਗਈ। ਉਸਨੇ ਆਪਣੀ ਮਾਨਤਾ ਮੁੜ ਤੋਂ ਕਾਇਮ ਕਰਨ ਲਈ ਇਕ ਪਖੰਡ ਰਚਿਆ। ਉਸਨੇ ਆਪਣੇ ਸੇਵਕਾਂ ਰਾਹੀਂ ਇਹ ਗੱਲ ਫੈਲਾ ਦਿੱਤੀ ਕਿ ਉਸ ਨੂੰ ਰਾਤੀਂ ਸ਼ਿਵ ਜੀ ਨੇ ਦਰਸ਼ਨ ਦਿੱਤਾ ਹੈ, ਤੇ ਇਹ ਵਰ ਦਿੱਤਾ ਹੈ ਕਿ ਜਿਹੜਾ ਵੀ ਉਸਦੇ ਦਰਸ਼ਨ ਕਰੇਗਾ, ਉਸ ਨੂੰ ਇਕ ਸਾਲ ਲਈ ਸਵਰਗ ਮਿਲ ਜਾਵੇਗਾ। ਸਾਰੇ ਇਲਾਕੇ ਵਿਚ ਧੁੰਮ ਪੈ ਗਈ। ਕਈ ਸਿੱਧੇ-ਸਾਧੇ ਤੇ ਅਗਿਆਨੀ ਲੋਕ ਯੋਗੀ ਦੇ ਭਰਮ ਜਾਲ ਵਿਚ ਫਸ ਗਏ। ਸਵਰਗ ਪ੍ਰਾਪਤ ਕਰਨ ਵਾਲਿਆਂ ਦਾ ਤਾਂਤਾ ਲੱਗ ਗਿਆ। ਲੋਕਾਂ ਨੇ ਚੜ੍ਹਾਵੇ ਵਿਚ ਬਹੁਤ ਮਾਇਆ ਭੇਟ ਕੀਤੀ।

ਯੋਗੀ ਨੇ ਭਾਈ ਤਿਲਕਾ ਜੀ ਨੂੰ ਵੀ ਸੁਨੇਹਾ ਭੇਜਿਆ ਕਿ ਉਹ ਵੀ ਇਕ ਸਾਲ ਦਾ ਸਵਰਗ ਪ੍ਰਾਪਤ ਕਰ ਲੈਣ, ਪਰ ਭਾਈ ਸਾਹਿਬ ਯੋਗੀ ਕੋਲ ਨਾ ਗਏ। ਦੋ-ਤਿੰਨ ਵਾਰ ਬੰਦੇ ਭੇਜਣ ਮਗਰੋਂ ਯੋਗੀ ਨੇ ਸਵਰਗ ਦੀ ਮਿਆਦ ਦੋ ਸਾਲ ਕਰ ਦਿੱਤੀ, ਪਰ ਇਸ ਦਾ ਵੀ ਭਾਈ ਸਾਹਿਬ ਤੇ ਕੋਈ ਅਸਰ ਨਾ ਹੋਇਆ।

ਅੰਤ ਵਿਚ ਯੋਗੀ ਭਾਈ ਸਾਹਿਬ ਨੂੰ 'ਦਰਸ਼ਨ' ਦੇਣ ਲਈ ਆਪ ਤੁਰ ਪਿਆ।

ਭਾਈ ਸਾਹਿਬ ਨੇ ਦਰਵਾਜ਼ਾ ਬੰਦ ਕਰ ਲਿਆ। ਆਪ ਨੇ ਯੋਗੀ ਵਲੋਂ ਸਵਰਗ ਦੇ ਵਾਰ-ਵਾਰ ਦਿੱਤੇ ਲਾਲਚ ਨੂੰ ਠੁਕਰਾ ਦਿੱਤਾ। ਭਾਈ ਸਾਹਿਬ ਨੇ ਅੰਦਰੋਂ ਉੱਚੀ ਆਵਾਜ਼ ਵਿਚ ਕਿਹਾ—**'ਐ ਪਖੰਡੀ ਯੋਗੀ ! ਮੈਂ ਤੇਰੇ ਸਵਰਗ ਦੀ ਸ਼ਕਲ ਵੀ ਦੇਖਣੀ ਪਸੰਦ ਨਹੀਂ ਕਰਦਾ। ਸਾਨੂੰ ਸਿੱਖਾਂ ਨੂੰ ਕਿਸੇ ਅਖੌਤੀ ਸਵਰਗ ਦੀ ਕੋਈ ਲੋੜ ਨਹੀਂ। ਸਾਡੇ ਲਈ ਤਾਂ ਸਾਧ ਸੰਗਤ ਹੀ ਸਵਰਗ ਹੈ। ਅਸੀਂ ਆਪਣੇ ਗੁਰੂ ਦੇ ਚਰਨਾਂ ਤੋਂ ਸੈਂਕੜੇ ਸਵਰਗ ਵਾਰ ਸਕਦੇ ਹਾਂ।"**

ਭਾਈ ਸਾਹਿਬ ਦੀਆਂ ਇਹਨਾਂ ਗੱਲਾਂ ਦਾ ਯੋਗੀ ਦੇ ਮਨ ਤੇ ਬਹੁਤ ਅਸਰ ਹੋਇਆ। ਉਹ ਆਖਣ ਲੱਗਾ—"ਮੈਨੂੰ ਵੀ ਐਸੇ ਗੁਰੂ ਦੇ ਦਰਸ਼ਨ ਕਰਾਓ, ਜਿਸ ਨੇ ਤੈਨੂੰ ਸੱਚ ਦਾ ਗਿਆਨ ਅਤੇ ਇੰਨੀ ਦ੍ਰਿੜ੍ਹਤਾ ਦਿੱਤੀ ਹੈ।"

ਇਹ ਗੱਲ ਸੁਣ ਕੇ ਭਾਈ ਸਾਹਿਬ ਨੇ ਦਰਵਾਜ਼ਾ ਖੋਲ੍ਹ ਲਿਆ। ਦੋਵੇਂ ਸੰਗਤਾਂ ਸਮੇਤ, ਕੁਝ ਦਿਨਾਂ ਮਗਰੋਂ ਗੁਰੂ ਦਰਬਾਰ ਵਿਚ ਆਏ। ਜਦੋਂ ਯੋਗੀ ਨੇ ਸ਼ਾਹੀ ਠਾਠ-ਬਾਠ ਵਾਲੇ ਗੁਰੂ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕੀਤੇ ਤਾਂ ਉਹ ਹੈਰਾਨ ਰਹਿ ਗਿਆ ਕਿ ਸੰਗਤਾਂ ਕਿਵੇਂ ਜਵਾਨ ਉਮਰ ਦੇ ਗੁਰੂ ਜੀ ਅੱਗੇ ਮੱਥਾ ਟੇਕ ਰਹੀਆਂ ਹਨ। ਗੁਰੂ ਜੀ ਦਾ ਉਪਦੇਸ਼ ਸੁਣ ਕੇ ਯੋਗੀ ਦੀ ਲੰਮੀ ਉਮਰ ਤੇ ਰਿਧੀਆਂ-ਸਿਧੀਆਂ ਵਾਲਾ ਹੰਕਾਰ ਖ਼ਤਮ ਹੋ ਗਿਆ।

---

## ਸਿੱਖ ਤੇ ਗੁਰੂ ਦਾ ਰਿਸ਼ਤਾ

ਗੁਰੂ ਦੀਆਂ ਸਿੱਖਿਆਵਾਂ ਜਾਂ ਉਪਦੇਸ਼ਾਂ ਤੇ ਚੱਲਣ ਵਾਲੇ ਨੂੰ ਸਿੱਖ ਕਹਿੰਦੇ ਹਨ। ਗੁਰੂ ਦੀ ਸ਼ਖਸ਼ੀਅਤ ਅਤੇ ਸਿੱਖਿਆ ਇੰਨੀ ਪ੍ਰਭਾਵਸ਼ਾਲੀ ਹੁੰਦੀ ਹੈ ਕਿ ਉਹ ਸਿੱਖ ਦੇ ਜੀਵਨ ਨੂੰ ਪੂਰੀ ਤਰ੍ਹਾਂ ਬਦਲ ਦਿੰਦੀ ਹੈ ਅਤੇ ਸਿੱਖ ਦੇ ਮਨ ਵਿਚ ਪ੍ਰਭੂ ਦੀ ਹੋਂਦ ਨੂੰ ਪੱਕਾ ਕਰ ਕੇ, ਪ੍ਰਭੂ ਨੂੰ ਮਿਲਣ ਦੀ ਇੱਛਾ ਪੈਦਾ ਕਰ ਦਿੰਦੀ ਹੈ। ਗੁਰੂ ਦੀ ਮਹਾਨ ਸ਼ਖਸੀਅਤ ਦੇ ਸਾਹਮਣੇ ਸਿੱਖ ਆਪਣੇ ਆਪ ਨੂੰ ਬਹੁਤ ਤੁੱਛ (ਛੋਟਾ) ਸਮਝਦਾ ਹੈ ਅਤੇ ਗੁਰੂ ਨੂੰ ਆਪਾ ਸਮਰਪਿਤ ਕਰ ਦਿੰਦਾ ਹੈ। ਉਹ ਆਪਣੇ ਮਨ ਦੀਆਂ ਚੁਸਤੀਆਂ-ਚਲਾਕੀਆਂ ਨੂੰ ਛੱਡ ਕੇ, ਨਿਰਮਾਣ-ਭਾਵ ਨਾਲ ਆਪਣਾ ਆਪਾ ਗੁਰੂ ਦੇ ਹਵਾਲੇ ਕਰ ਦਿੰਦਾ ਹੈ।

ਅਜਿਹੇ ਸਿੱਖ ਦੀ ਸਤਿਗੁਰੂ ਜੀ ਮਾਤਾ-ਪਿਤਾ ਵਾਂਗ ਪ੍ਰਤਿਪਾਲਣਾ ਕਰਦੇ ਹਨ; ਉਸ 'ਤੇ ਦਇਆਵਾਨ ਹੁੰਦੇ ਹਨ, ਉਸ ਨੂੰ ਵਿਕਾਰਾਂ ਤੋਂ ਬਚਾਉਂਦੇ ਹਨ, ਉਸ ਦੇ ਮਾਇਆ ਵਾਲੇ ਬੰਧਨ ਕੱਟ ਦਿੰਦੇ ਹਨ ਅਤੇ ਸਿੱਖ ਨੂੰ ਪ੍ਰਭੂ ਦੀ ਸਿਫ਼ਤ-ਸਲਾਹ ਵਾਲਾ ਨਾਮ-ਧਨ ਦਿੰਦੇ ਹਨ। ਸਿੱਖ ਪਹਿਲਾਂ ਗੁਰੂ ਨੂੰ (ਉਸਦੀ ਸਿੱਖਿਆ ਦੇ ਰੂਪ ਵਿਚ) ਆਪਣੇ ਅੰਦਰ ਵਸਾਉਂਦਾ ਹੈ ਤੇ ਫਿਰ ਆਪਣੇ ਆਪ ਨੂੰ ਇਕ ਮਹਾਨ ਸ਼ਕਤੀ ਦੇ ਸੋਮੇ ਨਾਲ ਜੁੜਿਆ ਪ੍ਰਤੀਤ ਕਰਦਾ ਹੈ। ਆਪਣੇ ਅੰਦਰ ਮਹਾਨ ਸਰੀਰਕ ਬਲ ਅਤੇ ਆਤਮਿਕ ਪ੍ਰਕਾਸ਼ ਨੂੰ ਅਨੁਭਵ ਕਰਕੇ ਸਾਰੀਆਂ ਔਕੜਾਂ ਦਾ ਟਾਕਰਾ ਕਰਦਾ ਹੈ, ਵਿਕਾਰਾਂ ਅਥਵਾ ਭੈੜੇ ਵਿਚਾਰਾਂ 'ਤੇ ਜਿੱਤ ਪ੍ਰਾਪਤ ਕਰਦਾ ਹੈ ਤੇ ਅਸੂਲ, ਸੱਚਾਈ ਤੇ ਧਰਮ ਦੀ ਖ਼ਾਤਰ ਜਾਨ ਵੀ ਵਾਰ ਦਿੰਦਾ ਹੈ। ਗੁਰੂ ਵੀ ਅਜਿਹੇ ਸਿੱਖ ਦੇ ਹਮੇਸ਼ਾ ਅੰਗ-ਸੰਗ ਰਹਿੰਦਾ ਹੈ। ਗੁਰੂ ਦੀ ਸਿੱਖਿਆ 'ਤੇ ਚੱਲ ਕੇ ਸਿੱਖ ਪ੍ਰਭੂ ਨਾਲ ਵੀ ਇਕ-ਮਿਕ ਹੋ ਜਾਂਦਾ ਹੈ।

ਆਪਣੇ ਸਾਜੇ ਸਿੱਖਾਂ (ਪੰਜ ਪਿਆਰਿਆਂ) ਪਾਸੋਂ ਅੰਮ੍ਰਿਤ ਛਕ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇ ਸਿੱਖ ਦਾ ਅੰਤਰ ਹੀ ਮਿਟਾ ਦਿੱਤਾ। ਅੰਮ੍ਰਿਤ ਛਕ ਕੇ ਸਾਰੇ ਸਿੱਖ ਤੇ ਗੁਰੂ ਜੀ 'ਸਿੱਖ ਪੰਥ' ਦਾ ਰੂਪ ਹੋ ਗਏ। ਗੁਰਬਾਣੀ ਅਨੁਸਾਰ ਗੁਰੂ ਅਤੇ ਪਰਮਾਤਮਾ ਵਿਚ ਗੁਣਾਂ ਕਰ ਕੇ ਕੋਈ ਭੇਦ ਨਹੀਂ ਹੁੰਦਾ। ਆਪਣੇ ਆਪ ਨੂੰ ਗੁਰੂ ਅੰਦਰ ਮਿਲਾ ਕੇ ਸਿੱਖ ਵੀ ਪਰਮਾਤਮਾ ਰੂਪੀ ਸਮੁੰਦਰ ਦੀਆਂ ਬੂੰਦਾਂ ਬਣ ਕੇ, ਪਰਮਾਤਮਾ ਦਾ ਰੂਪ ਹੋ ਗਏ। ਇਸੇ ਲਈ ਸਿੱਖ ਸਾਖੀਕਾਰ ਨੇ ਗੁਰੂ, ਸਿੱਖ ਤੇ ਪਰਮਾਤਮਾ ਦੇ ਰਿਸ਼ਤੇ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

**ਆਤਮ ਰਸ ਜਿਹ ਜਾਨਹੀ,**
**ਸੋ ਹੈ ਖਾਲਸਾ ਦੇਵ॥**
**ਸੋ ਮੈ, ਪ੍ਰਭ ਮੈ, ਤਾਸ ਮੈ,**
**ਰੰਚਕ ਨਾਹੀ ਭੇਦ॥**

ਖਾਲਸਾ ਜਿਥੇ ਗੁਰੂ ਦੀ ਸਿੱਖਿਆ ਤੇ ਚੱਲਣ ਵਾਲਾ ਹੈ, ਉਥੇ ਗੁਰੂ ਆਸ਼ੇ ਅਨੁਸਾਰ ਜੀਵਨ ਜੀਉਂਦਿਆਂ ਅਧਿਆਤਮਕ ਉੱਚਤਾ ਦੀ ਸਿਖਰ ਤੇ ਪਹੁੰਚ ਕੇ ਖਾਲਸਾ ਗੁਰੂ ਦਾ ਰੂਪ ਹੋ ਨਿਬੜਦਾ ਹੈ। ਅਜਿਹੇ ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਆਪਣਾ 'ਗੁਰੂ' ਹੋਣ ਦਾ ਮਾਣ ਬਖ਼ਸ਼ਦੇ ਹਨ।

## "ਆਓ ਪ੍ਰੇਰਨਾ ਲਈਏ"

ਸ: ਗੁਰਦੀਪ ਸਿੰਘ ਜੀ 'ਨਿਵਾਸੀ ਮੁਰਾਦਾਬਾਦ' ਦੇ ਮਾਤਾ ਜੀ 10 ਦਸੰਬਰ 2005 ਨੂੰ ਅਕਾਲ ਚਲਾਣਾ ਕਰ ਗਏ ਸੀ। ਇਸ ਮੌਕੇ ਪਰਿਵਾਰ ਵਲੋਂ ਅੰਤਿਮ ਸਮੇਂ ਦੇ ਸਾਰੇ ਕਾਰਜ ਗੁਰਮਤਿ ਰਹਿਤ ਮਰਯਾਦਾ ਅਨੁਸਾਰ ਨਿਭਾਏ ਗਏ।

ਇਸ ਮੌਕੇ ਤੇ ਪਰਿਵਾਰ ਵਲੋਂ ਧਰਮ ਕਾਰਜਾਂ ਲਈ 5000 ਰੁਪਏ ਕੱਢੇ ਗਏ ਅਤੇ ਸ: ਗੁਰਦੀਪ ਸਿੰਘ ਜੀ ਨੇ ਇਹ ਸਾਰੀ ਮਾਇਆ ਸਿੱਖ ਫੁਲਵਾੜੀ ਮਾਸਿਕ ਪੱਤ੍ਰਿਕਾ ਦੇ ਇਕ ਸਾਲ ਦੇ ਚੰਦੇ ਲਈ ਦਿੱਤੀ ਅਤੇ ਇਸ ਰਕਮ ਦੀਆਂ ਜਿਤਨੀਆਂ ਵੀ ਮੈਗਜ਼ੀਨਾਂ ਹਰ ਮਹੀਨੇ ਉਨ੍ਹਾਂ ਨੂੰ ਪ੍ਰਾਪਤ ਹੋਣਗੀਆਂ, ਸ: ਗੁਰਦੀਪ ਸਿੰਘ ਜੀ ਆਪ ਘਰ-ਘਰ ਜਾ ਕੇ ਮੁਰਾਦਾਬਾਦ ਦੀਆਂ ਸਿੱਖ ਸੰਗਤਾਂ ਵਿਚ ਵੰਡਣ ਦੀ ਸੇਵਾ ਆਪ ਨਿਭਾਣਗੇ। ਸੋ ਅੱਜ ਸਾਨੂੰ ਵੀ ਵੀਰ ਗੁਰਦੀਪ ਸਿੰਘ ਜੀ ਤੋਂ ਪ੍ਰੇਰਨਾ ਲੈ ਕੇ ਆਪਣੇ ਕਾਰਜ ਗੁਰਮਤਿ ਮਰਯਾਦਾ ਅਨੁਸਾਰ ਕਰਨੇ ਚਾਹੀਦੇ ਹਨ ਅਤੇ ਗੁਰੂ ਦੇ ਸ਼ਬਦ ਦੇ ਪ੍ਰਚਾਰ ਵਿਚ ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ। ਧੰਨਵਾਦ/ਗੁਰੂ ਫਤਹਿ॥

**—ਗੁਰਮੀਤ ਸਿੰਘ (ਜ਼ੋਨਲ ਆਰਗੇਨਾਈਜ਼ਰ, ਯੂ. ਪੀ.)**

# ਜਿਉਂਦੀਆਂ ਕੌਮਾਂ, ਜਿਉਂਦੇ ਲੋਕ

ਸ: ਬਲਵੰਤ ਸਿੰਘ ਬਰੋੜ੍ਹ

ਅੰਗ੍ਰੇਜ਼ਾਂ ਦੇ ਰਾਜ ਸਮੇਂ ਜਦ ਲੋਕ ਆਜ਼ਾਦੀ ਲਈ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲਾਇਆ ਕਰਦੇ ਸਨ ਅਤੇ ਕਾਂਗਰਸ ਵਲੋਂ ਵੀ ਇਸ ਦੀ ਪ੍ਰਾਪਤੀ ਲਈ ਰਾਮ-ਰੌਲਾ ਪਾਇਆ ਜਾਂਦਾ ਸੀ ਤਦ ਲੰਡਨ ਵਿਖੇ ਸਥਿਤ ਬਰਤਾਨਵੀ ਸਰਕਾਰ ਆਖਿਆ ਕਰਦੀ ਸੀ ਕਿ ਹਿੰਦੁਸਤਾਨੀਓ, ਤੁਹਾਨੂੰ ਅਜੇ ਰਾਜ ਕਰਨਾ ਨਹੀਂ ਆਉਂਦਾ, ਜਦ ਤੁਹਾਨੂੰ ਰਾਜ ਕਰਨ ਦਾ ਚੱਜ ਆ ਜਾਵੇਗਾ, ਰਾਜ-ਭਾਗ ਆਹਿਸਤਾ-ਆਹਿਸਤਾ ਤੁਹਾਡੇ ਹਵਾਲੇ ਕਰ ਦਿੱਤਾ ਜਾਵੇਗਾ। ਦੂਜੀ ਸੰਸਾਰ ਜੰਗ ਦੇ ਖਾਤਮੇ ਦੇ ਪਿਛੋਂ ਜਦ ਭਾਰਤ ਦੀ ਆਜ਼ਾਦੀ ਦਾ ਬਿੱਲ ਪਾਰਲੀਮੈਂਟ ਵਿਚ ਪੇਸ਼ ਕੀਤਾ ਗਿਆ ਤਾਂ ਵਿਰੋਧੀ ਧੜੇ ਦੇ ਆਗੂ ਸਰ ਚਰਚਲ ਨੇ ਪਾਰਲੀਮੈਂਟ ਨੂੰ ਸੰਬੋਧਨ ਕਰਦਿਆਂ ਆਖਿਆ ਸੀ, "ਅੰਗਰੇਜ਼ੋ! ਯਾਦ ਰੱਖੋ ਕਿ ਤੁਸੀਂ ਭਾਰਤ ਦੇ ਕਰੋੜਾਂ ਲੋਕਾਂ ਨੂੰ ਉਨ੍ਹਾਂ ਦੇ ਹਵਾਲੇ ਕਰ ਰਹੇ ਹੋ, ਜੋ ਕੱਖਾਂ ਕਾਨਿਆਂ ਵਾਂਗ ਹਨ ਅਰਥਾਤ ਅਤੀ ਹਲਕੇ ਅਤੇ ਮਾੜੇ ਕਿਰਦਾਰ ਵਾਲੇ ਹਨ, ਤੁਹਾਨੂੰ ਇਤਿਹਾਸ ਕਦੀ ਮੁਆਫ ਨਹੀਂ ਕਰੇਗਾ।" ਅੱਜ ਦੇਸ਼ ਨੂੰ ਆਜ਼ਾਦ ਹੋਇਆਂ ਅੱਧੀ ਸਦੀ ਤੋਂ ਵੀ ਵੱਧ ਸਮਾਂ ਹੋ ਗਿਆ ਹੈ ਅਤੇ ਚਰਚਲ ਦਾ ਕਥਨ ਪੂਰਾ ਸੱਚ ਹੋ ਨਿਬੜਿਆ ਹੈ। ਕਿਸੇ ਅੰਗਰੇਜ਼ ਅਫ਼ਸਰ 'ਤੇ ਰਿਸ਼ਵਤਖੋਰੀ ਦਾ ਦੋਸ਼ ਲੱਗਦਾ ਨਾ ਕਦੀ ਕਿਸੇ ਨੇ ਦੇਖਿਆ ਅਤੇ ਨਾ ਹੀ ਕਦੀ ਕਿਸੇ ਨੇ ਸੁਣਿਆ ਸੀ। ਅੱਜ ਦਫ਼ਤਰ ਦੇ ਚਪੜਾਸੀ ਤੋਂ ਲੈ ਕੇ ਪ੍ਰਧਾਨ ਮੰਤਰੀਆਂ ਤੱਕ ਰਿਸ਼ਵਤਖੋਰੀ ਦੇ ਦੋਸ਼ ਲੱਗ ਰਹੇ ਹਨ। ਪੜਤਾਲਾਂ ਕੀਤੀਆਂ ਗਈਆਂ, ਮੁਕੱਦਮੇ ਵੀ ਚੱਲੇ ਪਰ ਸਜ਼ਾ ਕਿਸੇ ਨੂੰ ਅੱਜ ਤੱਕ ਨਹੀਂ ਹੋਈ।

ਉਦੋਂ ਆਜ਼ਾਦੀ ਦਾ ਰਾਮ-ਰੌਲਾ ਪਾਉਣ ਵਾਲੇ ਕਾਂਗਰਸੀ ਆਖਿਆ ਕਰਦੇ ਸਨ ਕਿ ਅੰਗ੍ਰੇਜ਼ ਆਪਣੇ ਰਾਜ ਨੂੰ ਕਾਇਮ ਰੱਖਣ ਲਈ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਫੁੱਟ ਪਾ ਕੇ ਹਿੰਦੂ-ਮੁਸਲਿਮ ਫਸਾਦ ਕਰਵਾਉਂਦੇ ਹਨ ਪਰ ਕੀ ਅੱਜ ਅਜਿਹਾ ਨਹੀਂ ਹੋ ਰਿਹਾ? ਉੱਚ ਜਾਤੀ ਸਰਕਾਰ ਨੂੰ ਬਰਕਰਾਰ ਰੱਖਣ ਲਈ ਸੰਨ 1984 ਵਿਚ ਸਿੱਖਾਂ ਦੇ ਸਰਬ ਉੱਚ ਅਸਥਾਨ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉਤੇ ਹਮਲਾ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹ-ਢੇਰੀ ਨਹੀਂ ਕੀਤਾ ਗਿਆ ਅਤੇ ਹਜ਼ਾਰਾਂ ਬੇਗੁਨਾਹ ਸਿੱਖ ਮਰਦਾਂ, ਔਰਤਾਂ ਅਤੇ ਬੱਚਿਆਂ ਨੂੰ ਵਹਿਸ਼ੀਆਨਾ ਢੰਗ ਨਾਲ ਨਹੀਂ ਮਾਰ ਮੁਕਾਇਆ ਗਿਆ? ਅੰਗ੍ਰੇਜ਼ਾਂ ਨੇ ਤਾਂ ਜਲ੍ਹਿਆਂ ਵਾਲੇ ਬਾਗ ਵਿਖੇ ਕੀਤੇ ਗਏ ਕਤਲੇਆਮ ਦੇ ਦੋਸ਼ੀ ਜਨਰਲ ਡਾਇਰ ਨੂੰ ਨੌਕਰੀ ਤੋਂ ਬਰਖਾਸਤ ਕਰ ਦਿੱਤਾ ਸੀ ਅਤੇ ਲੰਡਨ ਸਥਿਤ ਆਪਣੀ ਪਾਰਲੀਮੈਂਟ ਵਿਚ ਇਸ ਘਿਣਾਉਣੇ ਦੁਖਾਂਤ ਦੀ ਨਿਖੇਧੀ ਵੀ ਕੀਤੀ ਸੀ ਪਰ ਕੀ ਭਾਰਤ ਦੀ ਕਿਸੇ ਸਰਕਾਰ ਨੇ ਅੱਜ ਤੱਕ ਬੇਗੁਨਾਹ ਸਿੱਖਾਂ ਦੇ ਇਸ ਸਮੂਹਿਕ ਕਤਲੇਆਮ ਦੀ ਨਿਖੇਧੀ ਕੀਤੀ ਹੈ? ਬਿਲਕੁਲ ਨਹੀਂ।

ਨਵੰਬਰ 1984 ਵਿਚ ਹਜ਼ਾਰਾਂ ਬੇਗੁਨਾਹ ਸਿੱਖਾਂ ਦੇ ਦਿੱਲੀ ਅਤੇ ਕਾਨ੍ਹਪੁਰ ਸ਼ਹਿਰਾਂ ਵਿਚ ਕੀਤੇ ਗਏ ਕਤਲੇਆਮ ਨੂੰ ਸਰਕਾਰ ਵਲੋਂ ਦਿੱਲੀ ਦੇ ਦੰਗੇ ਕਰਾਰ ਦਿੱਤਾ ਗਿਆ। ਦੰਗੇ ਤਾਂ ਦੋ ਫਿਰਕਿਆਂ ਜਾਂ ਧੜਿਆਂ ਦੀ ਆਪਸ ਵਿਚ ਲੜਾਈ ਨੂੰ ਆਖਿਆ ਜਾਂਦਾ ਹੈ ਪਰ ਇਥੇ ਤਾਂ ਇਕ ਫਿਰਕੇ ਦੇ ਸਮੂਹਿਕ ਕਤਲੇਆਮ ਨੂੰ ਹੀ ਸਰਕਾਰ ਨੇ ਆਪਣੇ ਕੁਕਰਮਾਂ ਨੂੰ ਛੁਪਾਉਣ ਲਈ ਦੰਗਿਆਂ ਦਾ ਨਾਂ ਦੇ ਦਿੱਤਾ। ਇਸ ਕਤਲੇਆਮ ਦੀਆਂ ਕਈ ਪੜਤਾਲਾਂ ਹੋਈਆਂ। ਪੜਤਾਲ ਲਈ ਕਮਿਸ਼ਨ ਬਿਠਾਏ ਗਏ ਪਰ 20-21 ਸਾਲ ਲੰਘ ਜਾਣ 'ਤੇ ਵੀ ਕੋਈ ਸਿੱਟਾ ਨਹੀਂ ਨਿਕਲਿਆ ਕਿ ਇਨ੍ਹਾਂ ਕਤਲਾਂ ਦੇ ਅਸਲ ਦੋਸ਼ੀ ਕੌਣ ਸਨ?

ਨਾਮਧਾਰੀ ਆਗੂ ਬਾਬਾ ਰਾਮ ਸਿੰਘ ਹੁਰਾਂ ਦੇ ਰੋਕਣ ਦੇ ਬਾਵਜੂਦ ਨਾਮਧਾਰੀਆਂ ਨੇ ਅੰਮ੍ਰਿਤਸਰ, ਮਲੌਦ ਅਤੇ ਮਲੇਰਕੋਟਲਾ ਵਿਖੇ ਸਰਕਾਰੀ ਮੁਲਾਜ਼ਮ ਅਤੇ ਕੁਝ ਬੁੱਚੜ ਕਤਲ ਕਰ ਦਿੱਤੇ। ਲੁਧਿਆਣਾ ਦੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੇ ਕੁਝ ਨਾਮਧਾਰੀਆਂ (ਕੂਕਿਆਂ) ਨੂੰ ਬਗੈਰ ਮੁਕੱਦਮਾ ਚਲਾਏ ਤੋਪਾਂ ਅੱਗੇ ਖੜ੍ਹਾ ਕਰਕੇ ਬਾਰੂਦ ਨਾਲ ਉਡਾ ਦਿੱਤਾ। ਕਮਿਸ਼ਨਰ ਨੇ ਪਤਾ ਲੱਗਣ 'ਤੇ ਅੱਗੇ ਲਈ ਐਸਾ ਕਰਨ ਤੋਂ ਰੋਕਿਆ। ਪਰ ਕਾਵਨ ਨੇ ਚਿੱਠੀ ਮਿਲਣ ਦੇ ਬਾਵਜੂਦ ਹੋਰ ਕੂਕੇ ਵੀ ਤੋਪਾਂ ਨਾਲ ਉਡਾ ਦਿੱਤੇ। ਪਤਾ ਲੱਗਣ ਉੱਤੇ ਹਿੰਦ ਸਰਕਾਰ (ਵਾਇਸਰਾਏ) ਨੇ ਕਾਵਨ ਨੂੰ ਨੌਕਰੀ ਤੋਂ ਬਰਖਾਸਤ ਕਰ ਦਿੱਤਾ ਅਤੇ ਕਮਿਸ਼ਨਰ ਨੂੰ ਇੰਤਜ਼ਾਮੀਆ ਮਹਿਕਮੇ ਤੋਂ ਬਦਲ ਕੇ ਕਿਸੇ ਹੋਰ ਪਦਵੀ 'ਤੇ ਲਾ ਦਿੱਤਾ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਉੱਤਰ ਵੱਲ ਮੁੱਖ ਦਰਵਾਜ਼ੇ ਦੀ ਉੱਪਰਲੀ ਮੰਜ਼ਲ ਉੱਤੇ ਸਿੱਖ ਅਜਾਇਬ ਘਰ ਸਥਾਪਿਤ ਹੈ। ਉਸ ਵਿਚ ਸਿੱਖ ਗੁਰੂ ਸਾਹਿਬਾਨ ਦੇ ਮਨੋਕਲਪਿਤ ਚਿੱਤਰ ਅਤੇ ਸਿੱਖ ਸ਼ਹੀਦਾਂ ਦੇ ਪ੍ਰਸਿੱਧ ਚਿੱਤਰਕਾਰਾਂ ਵਲੋਂ ਬਣਾਏ ਗਏ ਚਿੱਤਰ ਵੀ ਲੱਗੇ ਹੋਏ ਹਨ। ਇਕ ਚਿੱਤਰ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵਾਲਾ ਵੀ ਹੈ। ਇਸ ਵਿਚ ਬਹੁ-ਗਿਣਤੀ, ਸਿੱਖ ਸ਼ਹੀਦਾਂ ਦੀ ਹੀ ਸੀ। ਹਿੰਦੁਸਤਾਨ ਦੇ ਬ੍ਰਾਹਮਣੀ ਮੀਡੀਏ ਨੇ ਦੇਸ਼ ਦੀ ਵੰਡ ਤੋਂ ਪਹਿਲਾਂ ਇਸ ਸਾਕੇ ਨੂੰ ਕੌਮੀ ਦਰਸਾ ਕੇ ਖੂਬ ਪ੍ਰਚਾਰ ਕੀਤਾ। ਜਲ੍ਹਿਆਂ ਵਾਲਾ ਬਾਗ, ਸ੍ਰੀ ਦਰਬਾਰ ਸਾਹਿਬ ਤੋਂ ਕੋਈ 100-150 ਗਜ਼ ਦੀ ਦੂਰੀ ਉਤੇ ਉੱਤਰ ਵਾਲੇ ਪਾਸੇ ਸਥਿਤ ਹੈ। ਬ੍ਰਾਹਮਣੀ ਪ੍ਰਚਾਰ ਦੇ ਕਾਰਨ ਅੱਜ ਵੀ ਜੋ ਯਾਤਰੂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਲਈ ਆਉਂਦੇ ਹਨ, ਨੇੜੇ ਹੋਣ ਕਰਕੇ ਉਹ ਜਲ੍ਹਿਆਂ ਵਾਲੇ

ਬਾਗ ਨੂੰ ਵੀ ਵੇਖਣ ਜਾਂਦੇ ਹਨ।

ਇਕ ਦਿਨ ਜਦ ਇਹਨਾਂ ਸਤਰਾਂ ਦਾ ਲਿਖਾਰੀ ਸਿੱਖ ਅਜਾਇਬ ਘਰ ਵਿਖੇ ਚਿੱਤਰ ਵੇਖਣ ਗਿਆ ਤਾਂ ਜਲ੍ਹਿਆਂ ਵਾਲੇ ਬਾਗ ਦੇ ਚਿੱਤਰ ਦੇ ਸਾਹਮਣੇ ਦੋ ਗੈਰ-ਸਿੱਖ ਪੰਜਾਬੀ ਮੁੰਡਿਆਂ ਨੂੰ ਵੇਖ ਕੇ ਪੁੱਛਿਆ ਕਿ ਕੀ ਤੁਹਾਨੂੰ ਇਸ ਸਾਕੇ ਦਾ ਪਤਾ ਹੈ ?ਉਨ੍ਹਾਂ ਹਾਂ ਵਿਚ ਜੁਆਬ ਦਿੱਤਾ। ਮੈਂ ਫਿਰ ਸੁਆਲ ਕੀਤਾ ਕਿ ਕੀ ਤੁਹਾਨੂੰ ਪਤਾ ਹੈ ਕਿ ਜਿਸ ਥਾਂ ਉਤੇ ਖੜ੍ਹੇ ਹੋ ਅਤੇ ਵੇਖਣ ਆਏ ਹੋ, ਇਥੇ ਜੂਨ 1984 ਵਿਚ ਹਜ਼ਾਰਾਂ ਬੇਗੁਨਾਹ ਸਿੱਖਾਂ ਨੂੰ ਭਾਰਤੀ ਫੌਜ ਨੇ ਮਾਰ ਮੁਕਾਇਆ ਸੀ ? ਉਹ ਕੁਝ ਸਮੇਂ ਲਈ ਚੁੱਪ ਰਹੇ ਅਤੇ ਫਿਰ ਆਖਣ ਲੱਗੇ ਕਿ ਸਾਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ। ਕਿੰਨੀ ਤ੍ਰਾਸਦੀ ਹੈ ਕਿ ਦੇਸ਼ ਦੇ ਹਜ਼ਾਰਾਂ ਘੱਟ-ਗਿਣਤੀ ਦੇ ਲੋਕ ਜੇਕਰ ਮਾਰ ਮੁਕਾਏ ਜਾਣ ਤਾਂ ਭਾਰਤ ਦੇ ਰਾਮ ਭਗਤਾਂ ਨੂੰ ਇਸ ਦਾ ਕੋਈ ਰੰਜ ਨਹੀਂ ਹੁੰਦਾ।

ਅੰਗਰੇਜ਼ੀ 'ਟ੍ਰਿਬਿਊਨ' ਚੰਡੀਗੜ੍ਹ ਦੇ (18 ਮਾਰਚ 2002) ਦੇ ਅੰਕ ਵਿਚ ਪੰਨਾ 1 ਤੇ 20 ਉਤੇ ਇਕ ਬੜੀ ਦਿਲਚਸਪ ਖਬਰ 'ਗੁਰਦੁਆਰੇ ਦਾ ਸਾੜੇ ਜਾਣਾ-ਪਛਤਾਵੇ ਦੀ ਗਾਥਾ' ਛਪੀ ਹੈ। ਅਮਰੀਕਾ ਦੇ ਪਾਲਰਮੋ ਕਸਬੇ ਵਿਖੇ, ਜਿਹੜਾ ਨਿਊਯਾਰਕ ਸ਼ਹਿਰ ਤੋਂ ਉੱਤਰ-ਪੱਛਮ ਵੱਲ ਹੈ, ਵਿਚਲੇ ਗੋਬਿੰਦ ਸਦਨ ਨਾਂ ਦੇ ਗੁਰਦੁਆਰੇ ਨੂੰ 18 ਨਵੰਬਰ 2001 ਨੂੰ ਕਿਸੇ ਨੇ ਸਾੜ ਦਿੱਤਾ ਸੀ। ਗ੍ਰੰਥੀ ਸਿੰਘ ਭਾਈ ਗੁਰਬਚਨ ਸਿੰਘ ਜੀ ਨੇ ਇਸ ਦੀ ਸੂਚਨਾ ਪੁਲਿਸ ਨੂੰ ਦਿੱਤੀ। ਪੁਲਿਸ ਅਤੇ ਖੁਫੀਆ ਏਜੰਸੀਆਂ ਰਾਹੀਂ ਤਫਤੀਸ਼ ਕਰਨ 'ਤੇ ਪਤਾ ਲੱਗਿਆ ਕਿ ਪੰਜ ਗੋਰੇ ਨੌਜੁਆਨਾਂ ਨੇ ਗੁਰਦੁਆਰਿਆਂ ਨੂੰ ਓਸਾਮਾ ਬਿਨ ਲਾਦੇਨ ਵਲੋਂ ਚਲਾਇਆ ਜਾਂਦਾ ਸਮਝ ਕੇ ਅੱਗ ਲਾ ਕੇ ਸਾੜ ਦਿੱਤਾ ਹੈ। ਜਦ ਗੋਰੇ ਨੌਜੁਆਨਾਂ ਨੂੰ ਅਸਲੀਅਤ ਦਾ ਪਤਾ ਲੱਗਾ ਤਾਂ ਉਨ੍ਹਾਂ ਅਦਾਲਤ ਵਿਚ ਮੁਆਫ਼ੀ ਮੰਗਣ ਤੋਂ ਵੱਖ ਇਹ ਖਾਹਿਸ਼ ਵੀ ਪ੍ਰਗਟਾਈ ਕਿ ਉਹ ਗੁਰਦੁਆਰਾ ਸਾਹਿਬ ਵਿਖੇ ਕੁਝ ਦਿਨਾਂ ਲਈ ਜਾ ਕੇ ਸੇਵਾ ਰਾਹੀਂ, ਰੱਬ ਕੋਲੋਂ ਆਪਣੇ ਕੀਤੇ ਗੁਨਾਹਾਂ ਦੀ ਮੁਆਫੀ ਵੀ ਮੰਗਣਗੇ। ਗ੍ਰੰਥੀ ਸਿੰਘ ਨੇ ਉਨ੍ਹਾਂ ਨੂੰ ਸੇਵਾ ਕਰਨ ਲਈ ਜੀ ਆਇਆਂ ਆਖਿਆ।

ਅਖਬਾਰ ਦਾ ਨਾਮਾਨਿਗਾਰ ਅੱਗੇ ਜਾ ਕੇ ਦੱਸਦਾ ਹੈ ਕਿ ਉਨ੍ਹਾਂ ਨੌਜੁਆਨਾਂ ਵਿਚੋਂ ਇਕ ਸਥਾਨਕ ਮੈਕਸੀਕੋ ਸਕੂਲ ਬੋਰਡ ਵਲੋਂ ਚਲਾਏ ਜਾ ਰਹੇ ਸਕੂਲ ਦਾ ਵਿਦਿਆਰਥੀ ਵੀ ਸੀ ਤਾਂ ਬੋਰਡ ਦੇ ਪ੍ਰਧਾਨ ਸ੍ਰੀ ਮਾਨ ਲਿਚ ਸਟੇਨ ਨੂੰ ਬੜਾ ਸਦਮਾ ਲੱਗਾ ਜੋ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਉਸ ਨੇ ਆਪਣੀ ਸੰਸਥਾ ਵਿਚ ਪਈ ਇਸ ਥੁੜ ਦੀ ਪੜਤਾਲ ਕਰਨੀ ਸ਼ੁਰੂ ਕਰ ਦਿੱਤੀ ਕਿ ਇਹ ਗਲਤ ਕੰਮ ਕਿਉਂ ਵਾਪਰਿਆ ? ਉਸ ਨੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੂੰ ਦੱਸਿਆ ਕਿ ਉਸ ਦੀ ਸੰਸਥਾ ਵਿਚ ਹੀ ਕੁਝ ਖਾਮੀਆਂ ਹਨ ਜਿਸ ਕਰਕੇ ਇਹ ਵਾਪਰਿਆ ਹੈ ਵਰਨਾ ਉਸ ਦੇ ਸਕੂਲ ਦਾ ਵਿਦਿਆਰਥੀ ਇਹੋ ਜਿਹੇ ਬੇਸ਼ਰਮੀ ਵਾਲੇ ਕਰਮ ਨਾ ਕਰਦਾ।

ਇਸ ਤੋਂ ਵੱਖ ਸ੍ਰੀ ਲਿਚ ਸਟੇਨ ਹਵਾਈ ਜਹਾਜ਼ ਰਾਹੀਂ ਦਿੱਲੀ ਪੁੱਜਾ ਤਾਂ ਕਿ ਉਹ ਸਿੱਖ ਮੱਤ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰ ਸਕੇ। ਉਹ ਦੋ ਹਫਤੇ ਉਥੇ ਟਿਕਿਆ ਅਤੇ ਸਿੱਖ ਮੱਤ ਦੀ ਜਾਣਕਾਰੀ ਪ੍ਰਾਪਤ ਕੀਤੀ। ਉਹ ਸਿੱਖ ਮੱਤ ਅਤੇ ਇਸ ਵਲੋਂ ਦਿੱਤੀ ਸਿੱਖਿਆ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਆਪਣੇ ਵਿਦਿਆਰਥੀਆਂ ਨੂੰ ਦਿੱਲੀ ਅਤੇ ਪੰਜਾਬ ਵਿਚ ਸਿੱਖ ਮੱਤ ਦੀ ਜਾਣਕਾਰੀ ਦੀ ਪ੍ਰਾਪਤੀ ਲਈ ਭੇਜਣ ਦਾ ਪ੍ਰੋਗਰਾਮ ਉਲੀਕ ਲਿਆ।

ਸੂਝਵਾਨ ਪਾਠਕੋ! ਤੁਸੀਂ ਸੋਚੋ ਤੇ ਵਿਚਾਰ ਕਰੋ ਕਿ ਭਾਰਤ ਜਿਥੇ ਬਹੁਗਿਣਤੀ ਵਸੋਂ ਦੇ ਲੋਕ ਇਹ ਰੱਟ ਲਾਉਂਦੇ ਥੱਕਦੇ ਨਹੀਂ, "ਧਰਮ ਦਯਾ ਕਾ ਮੂਲ ਹੈ.....ਜਿਸ ਦੇਸ਼ ਮੇਂ ਗੰਗਾ ਬਹਿਤੀ ਹੈ ਹਮ ਉਸ ਦੇਸ਼ ਕੇ ਵਾਸੀ ਹੈਂ-ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ" ਪਹਿਲਾਂ ਇਸ ਦੇਸ਼ ਵਿਚ ਸਿੱਖ ਗਲਾਂ ਵਿਚ ਬਲਦੇ ਟਾਇਰ ਪਾ ਕੇ ਮਾਰੇ ਗਏ, ਇਸਾਈ ਪਾਦਰੀ ਅਤੇ ਉਸ ਦੇ ਬੱਚੇ ਸਾੜੇ ਗਏ ਅਤੇ ਹੁਣ ਗੁਜਰਾਤ ਵਿਚ ਸੈਂਕੜੇ ਧਰਮ ਅਸਥਾਨ (ਮਸੀਤਾਂ) ਅਤੇ ਸੈਂਕੜੇ ਲੋਕਾਂ ਨੂੰ ਸਾੜਿਆ ਗਿਆ ਪਰ ਉਨ੍ਹਾਂ ਦੇ ਬਚਾਅ ਲਈ ਕੋਈ ਉਪਰਾਲਾ ਨਹੀਂ ਕੀਤਾ ਗਿਆ। ਇਹ ਜ਼ਰੂਰ ਆਖਿਆ ਗਿਆ ਕਿ ਜੇ ਭਾਰਤ ਵਿਚ ਰਹਿਣਾ ਹੈ ਤਾਂ ਹਿੰਦੂਆਂ ਦੀ ਖੁਸ਼ਨੂਦੀ ਕਰਨ ਨਾਲ ਹੀ ਇਥੇ ਟਿਕ ਸਕੋਗੇ। ਇਹ ਫਰਕ ਹੈ ਜਿਉਂਦੀਆਂ ਕੌਮਾਂ ਜਿਉਂਦੇ ਲੋਕਾਂ ਅਤੇ ਮੁਰਦਾ ਕੌਮਾਂ ਮੁਰਦੇ ਲੋਕਾਂ ਦਾ।

ਹੁਣ ਮੈਂ ਆਪਣੇ ਸੂਝਵਾਨ ਪਾਠਕਾਂ ਨੂੰ ਜਿਉਂਦੀਆਂ ਜਾਗਦੀਆਂ ਕੌਮਾਂ ਦੇ ਆਗੂਆਂ ਅਤੇ ਵਿਅਕਤੀਆਂ ਬਾਰੇ ਦੱਸਣਾ ਚਾਹੁੰਦਾ ਹਾਂ ਜੋ ਮੈਂ ਹੁਣ ਤੋਂ ਕਈ ਸਾਲ ਪਹਿਲਾਂ ਅਖਬਾਰਾਂ ਵਿਚ ਪੜ੍ਹੇ ਸਨ।

ਜਾਰਜ ਪੰਚਮ ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਅੰਗ੍ਰੇਜ਼ਾਂ ਦਾ ਬਾਦਸ਼ਾਹ ਹੋਇਆ ਹੈ। ਸਕੂਲ ਦੀ ਪੜ੍ਹਾਈ ਸਮੇਂ ਸਾਨੂੰ ਦੱਸਿਆ ਜਾਂਦਾ ਸੀ ਕਿ ਉਸ ਦਾ ਰਾਜ ਏਨਾ ਵੱਡਾ ਹੈ ਕਿ ਉਸ ਦੇ ਰਾਜ ਵਿਚ ਸੂਰਜ ਡੁੱਬਦਾ ਹੀ ਨਹੀਂ, ਕਿਸੇ ਨਾ ਕਿਸੇ ਥਾਂ 'ਤੇ ਚਮਕਦਾ ਹੀ ਰਹਿੰਦਾ ਹੈ। ਯਾਨੀ ਹਰ ਮਹਾਂਦੀਪ ਵਿਚ ਉਸ ਦਾ ਰਾਜ ਹੈ।

ਇਕ ਵਾਰੀ ਇਟਲੀ ਵਿਖੇ ਸਥਿਤ ਤੁਰਕੀ ਦੇ ਰਾਜਦੂਤ ਨੂੰ ਪਤਾ ਲੱਗਿਆ ਕਿ ਅੰਗ੍ਰੇਜ਼ ਸ਼ਾਹੀ ਘਰਾਣੇ ਦਾ ਵਲੀ ਅਹਿਦ (Prince of Wales, ਜਿਸ ਨੇ ਜਾਰਜ ਪੰਚਮ ਦੇ ਨਾਂ 'ਤੇ ਰਾਜ-ਭਾਗ ਸੰਭਾਲਿਆ ਅਤੇ ਤਖ਼ਤ 'ਤੇ ਬੈਠਾ) ਸਮੁੰਦਰੀ ਜਹਾਜ਼ਾਂ ਦੀ ਸਿਖਲਾਈ ਲਈ ਕਿਸੇ ਬੇੜੇ ਜਹਾਜ਼ ਵਿਚ ਖਲਾਸੀ (Cabin boy) ਵਾਂਗ ਕੰਮ ਕਰ ਰਿਹਾ ਹੈ। ਉਹ ਉਸ ਜਹਾਜ਼ ਦੇ ਕਪਤਾਨ ਕੋਲ ਪੁੱਜਾ ਜਿਥੇ ਸ਼ਹਿਜ਼ਾਦਾ ਕੰਮ ਕਰ ਰਿਹਾ ਸੀ ਅਤੇ ਉਸ ਨੂੰ ਵੇਖਣ ਅਤੇ ਉਸ ਨਾਲ ਗੱਲਬਾਤ ਕਰਨ ਲਈ ਆਪਣੀ ਖਾਹਸ਼ ਪ੍ਰਗਟਾਈ। ਕਪਤਾਨ ਨੇ ਅਰਦਲੀ ਨੂੰ ਹੁਕਮ ਕੀਤਾ ਕਿ ਫਲਾਣੇ ਮੁੰਡੇ ਨੂੰ ਪੇਸ਼ ਕਰੋ। ਉਹ ਵਲੀ ਅਹਿਦ ਜਿਸ ਨੇ ਇਸ ਪਿਛੋਂ ਤਖ਼ਤ ਤਾਜ

ਦਾ ਮਾਲਕ ਬਣਨਾ ਸੀ ਅਤੇ ਕੋਹਿਨੂਰ ਹੀਰੇ ਨਾਲ ਜੁੜੇ ਤਾਜ ਨੂੰ ਪਹਿਨਣਾ ਸੀ, ਮਜ਼ਦੂਰਾਂ ਵਾਲੀ ਡਾਂਗਰੀ ਪਹਿਨੇ, ਕੰਮ ਕਰਦਿਆਂ ਦਾ ਹੱਥ ਮੂੰਹ ਲਿਬੜਿਆ ਹੋਇਆ, ਉਥੇ ਆਇਆ ਅਤੇ ਕਪਤਾਨ ਨੂੰ ਸਲੂਟ ਮਾਰ ਕੇ ਖੜ੍ਹਾ ਹੋ ਗਿਆ। ਰਾਜਦੂਤ ਹੈਰਾਨ ਰਹਿ ਗਿਆ ਅਤੇ ਉਸ ਕੋਲੋਂ ਸਿਰਫ਼ ਏਨਾ ਹੀ ਪੁੱਛ ਸਕਿਆ, "ਕੀ ਤੁਸੀਂ ਵਲੀ ਅਹਿਦ ਹੋ?" ਅਲੀ ਅਹਿਦ ਦਾ ਜਵਾਬ ਸੀ, "ਹਾਂ, ਮੈਂ Prince of Wales ਹਾਂ ਪਰ (Cabin boy) ਖਲਾਸੀ ਹਾਂ।" ਉਸ ਦਾ ਪਿਉ ਕਿੱਡਾ ਸਿਆਣਾ ਹੋਵੇਗਾ ਜਿਸ ਨੇ ਆਪਣੇ ਸ਼ਹਿਜ਼ਾਦੇ ਪੁੱਤਰ ਅਤੇ ਜਾਨਸ਼ੀਨ ਨੂੰ ਸਭ ਤੋਂ ਨੀਵੇਂ ਪੱਧਰ ਤੋਂ ਉੱਚੀ ਪਦਵੀ ਤੱਕ ਦੀ ਸਿੱਖਿਆ ਦਿਵਾਈ ਅਤੇ ਉਸ ਦਾ ਰਾਜ-ਭਾਗ ਏਨਾ ਵਧਿਆ ਕਿ ਉਸ ਦੇ ਰਾਜ ਵਿਚ ਸੂਰਜ ਤੱਕ ਡੁੱਬਦਾ ਨਹੀਂ ਸੀ। ਸਾਡੇ ਰਾਜਸੀ ਲੀਡਰਾਂ ਨੂੰ ਇਸ ਤੋਂ ਸਬਕ ਹਾਸਲ ਕਰਨਾ ਚਾਹੀਦਾ ਹੈ ਜੋ ਕਰੋੜਾਂ ਅਰਬਾਂ ਦੇ ਲੋਕਾਂ ਦੇ ਧਨ ਨੂੰ ਭ੍ਰਿਸ਼ਟਾਚਾਰ ਰਾਹੀਂ ਆਪਣੇ ਲਈ ਅਤੇ ਆਪਣੇ ਧੀਆਂ ਪੁੱਤਰਾਂ ਲਈ ਇਕੱਠਾ ਕਰ ਰਹੇ ਹਨ ਅਤੇ ਦੇਸ਼ ਨੂੰ ਤਬਾਹੀ ਵੱਲ ਲਿਜਾ ਰਹੇ ਹਨ। ਦਰਅਸਲ ਇਹੀ ਲੋਕ ਹਨ, ਜਿਹੜੇ ਸਰ ਵਿੰਟਸਨ ਚਰਚਲ ਦੀ ਭਵਿੱਖਬਾਣੀ ਨੂੰ ਸੱਚ ਸਿੱਧ ਕਰ ਰਹੇ ਹਨ।

ਦੂਜੀ ਮਿਸਾਲ ਇਕ ਛੋਟੀ ਜਿਹੀ ਦਾਸਤਾਨ ਦੀ ਸੀ ਜੋ ਕਈ ਸਾਲ ਪਹਿਲਾਂ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਛਪਣ ਅਤੇ ਵਿਕਣ ਵਾਲੇ ਰਸਾਲੇ 'ਰੀਡਰਜ਼ ਡਾਇਜੈਸਟ' ਵਿਚ ਜਾਪਾਨ ਵਿਖੇ ਦੂਜੀ ਜੰਗ ਪਿਛੋਂ ਇਕ ਅਮਰੀਕੀ ਜਰਨੈਲ ਦੀ ਪਤਨੀ ਨੇ ਕਲਮਬੰਦ ਕੀਤੀ ਸੀ। ਦੂਜੀ ਵਿਸ਼ਵ ਜੰਗ ਵਿਚ ਜਾਪਾਨ ਦੀ ਹਾਰ ਹੋ ਗਈ ਅਤੇ ਅਮਰੀਕੀ ਫੌਜਾਂ ਨੇ ਉਥੇ ਕਬਜ਼ਾ ਕਰ ਲਿਆ ਅਤੇ ਫੌਜੀ ਜਰਨੈਲਾਂ ਨੇ ਵੀ ਆਪਣੀਆਂ ਪਦਵੀਆਂ ਮੁਤਾਬਕ ਸ਼ਾਨਦਾਰ ਮਕਾਨ ਜਾਂ ਕੋਠੀਆਂ ਵੀ ਆਪਣੀਆਂ-ਆਪਣੀਆਂ ਰਿਹਾਇਸ਼ਾਂ ਲਈ ਕਬਜ਼ੇ ਵਿਚ ਲੈ ਲਈਆਂ। ਇਕ ਜਰਨੈਲ ਦੀ ਪਤਨੀ ਨੇ ਦੱਸਿਆ ਕਿ ਉਨ੍ਹਾਂ ਆਪਣੀ ਕੋਠੀ ਵਿਚ ਬੂਟੇ, ਸਬਜ਼ੀਆਂ ਆਦਿ ਲਾਉਣ ਲਈ ਇਕ ਮਾਲੀ ਲੱਭ ਲਿਆ। ਉਹ ਬੜਾ ਚੰਗਾ ਮਾਲੀ ਸਿੱਧ ਹੋਇਆ। ਉਹ ਵਧੀਆ ਬੂਟੇ ਲਾਉਂਦਾ, ਵਿਹੜਾ ਫੁੱਲਾਂ ਨਾਲ ਹਰਿਆ ਭਰਿਆ ਰਹਿੰਦਾ। ਇਕ ਦਿਨ ਉਸ ਮਾਲੀ ਨੇ ਮਾਲੀ ਦੇ ਕੰਮ ਤੋਂ ਫਾਰਗ ਹੋਣ ਲਈ ਸਾਡੇ ਕੋਲੋਂ ਛੁੱਟੀ ਮੰਗੀ। ਅਸੀਂ ਛੁੱਟੀ ਦੇਣ ਤੋਂ ਨਾਂਹ ਕਰਦੇ ਹੋਏ ਉਸ ਨੂੰ ਆਖਿਆ ਕਿ ਤੇਰੇ ਵਰਗਾ ਮਾਲੀ ਸਾਨੂੰ ਨਹੀਂ ਲੱਭੇਗਾ, ਭਲਾ ਦੱਸ ਕਿ ਹੁਣ ਤੂੰ ਕਿਹੜੀ ਨੌਕਰੀ 'ਤੇ ਜਾ ਰਿਹਾ ਹੈਂ? ਵਿਹਲਾ ਰਹਿ ਕੇ ਭੁੱਖਾ ਮਰੇਂਗਾ। ਸਾਡੇ ਕੋਲ ਹੀ ਟਿਕਿਆ ਰਹਿ। ਉਸ ਨੇ ਕਿਹਾ ਕਿ ਮੈਂ ਆਪਣੀ ਪੁਰਾਣੀ ਨੌਕਰੀ "ਟੋਕੀਓ ਯੂਨੀਵਰਸਿਟੀ ਵਿਖੇ ਬਾਗਬਾਨੀ ਵਿਭਾਗ ਦੇ ਮੁਖੀ ਦੀ ਪਦਵੀ 'ਤੇ ਜਾ ਰਿਹਾ ਹਾਂ।" ਇਹ ਹਨ ਜਿਉਂਦੀਆਂ ਕੌਮਾਂ ਦੇ ਜਿਊਂਦੇ ਵਿਅਕਤੀਆਂ ਦੇ ਕਿਰਦਾਰ, ਜੋ ਬਿਪਤਾ ਸਮੇਂ ਕੋਈ ਵੀ ਹੱਥੀਂ ਕੰਮ ਕਰਨ ਤੋਂ ਝਿਜਕਦੇ ਨਹੀਂ ਹਨ। ਇਸ ਚਰਿੱਤਰ ਦੇ ਕਾਰਨ ਹੀ ਅੱਜ ਜਾਪਾਨ ਦੁਨੀਆਂ ਦੇ ਸਭ ਤੋਂ ਵੱਧ ਵਿਕਸਿਤ ਅਤੇ ਅਮੀਰ ਦੇਸ਼ਾਂ ਤੋਂ ਅੱਗੇ ਜਾ ਰਿਹਾ ਹੈ।

ਤੀਜੀ ਮਿਸਾਲ ਮੈਂ ਵੀਅਤਨਾਮ ਦੇਸ਼ ਦੇ ਆਗੂ ਹੋਚੀ ਮਿਨ੍ਹ ਦੀ ਆਪਣੇ ਸੂਝਵਾਨ ਪਾਠਕਾਂ ਨਾਲ ਸਾਂਝੀ ਕਰਨਾ ਚਾਹੁੰਦਾ ਹਾਂ ਜਿਸ ਦੇਸ਼ ਦੇ ਲੋਕਾਂ ਨੇ ਪਹਿਲਾਂ ਫਰਾਂਸ ਤੋਂ ਆਪਣੇ ਲੋਕਾਂ ਨੂੰ ਆਜ਼ਾਦ ਕਰਵਾਇਆ ਅਤੇ ਸ਼ਕਤੀਸ਼ਾਲੀ ਫਰਾਂਸ ਨੂੰ ਬੋਤੇ ਚਾਲੇ ਪਾ ਕੇ ਨੱਸ ਜਾਣ ਲਈ ਮਜਬੂਰ ਕਰ ਦਿੱਤਾ। ਇਸ ਪਿਛੋਂ ਦੁਨੀਆਂ ਦੀ ਸਭ ਤੋਂ ਵੱਧ ਤਾਕਤਵਰ ਅਮਰੀਕੀ ਫੌਜ ਨੂੰ ਲੰਮੀ ਲੜਾਈ ਪਿਛੋਂ ਭੱਜਣ ਲਈ ਮਜਬੂਰ ਕਰ ਦਿੱਤਾ। ਇਹ ਕਹਾਣੀ 'ਟ੍ਰਿਬਿਊਨ' ਅਖਬਾਰ ਵਿਚ ਸਾਬਕਾ ਰਾਸ਼ਟਰਪਤੀ ਕੇ. ਆਰ. ਨਰਾਇਣਨ ਦੀ ਜ਼ੁਬਾਨੀ ਦੱਸੀ ਛਾਪੀ ਗਈ ਸੀ। ਜਦ ਉਹ ਨਵੇਂ-ਨਵੇਂ ਵਿਦੇਸ਼ ਸੇਵਾ ਵਿਚ ਨਿਯੁਕਤ ਹੋ ਕੇ ਉੱਤਰੀ ਵੀਅਤਨਾਮ ਦੇ ਪ੍ਰਧਾਨ ਹੋਚੀ ਮਿਨ੍ਹ ਨੂੰ ਉਸ ਦੇ ਰਾਸ਼ਟਰਪਤੀ ਨਿਵਾਸ ਤੇ ਮਿਲਣ ਗਏ ਸੀ ਜੋ ਕਿ ਇਕ ਮਹਿਲ-ਨੁਮਾ ਬੜੀ ਸ਼ਾਨਦਾਰ ਇਮਾਰਤ ਸੀ। ਪਤਾ ਲੱਗਾ ਕਿ ਪ੍ਰਧਾਨ ਜੀ ਤਾਂ ਨਾਲ ਲਗਦੇ ਇਕ ਛੋਟੇ ਜਿਹੇ ਮਕਾਨ ਵਿਚ ਹੀ ਨਿਵਾਸ ਕਰਦੇ ਹਨ ਅਤੇ ਇਸ ਮਹਿਲ ਦੀ ਵਰਤੋਂ ਸਿਰਫ਼ ਆਏ-ਗਏ ਸਰਕਾਰੀ ਮਹਿਮਾਨਾਂ ਲਈ ਹੀ ਕੀਤੀ ਜਾਂਦੀ ਹੈ। ਪ੍ਰਧਾਨ ਜੀ ਆਪਣੇ ਛੋਟੇ ਜਿਹੇ ਘਰ ਵਿਚ ਨਾ ਮਿਲੇ ਤਾਂ ਪਤਾ ਲੱਗਾ ਕਿ ਪ੍ਰਧਾਨ ਜੀ ਆਪਣੀ ਮੱਝ ਚੋ ਰਹੇ ਹਨ। ਮੱਝ ਚੋਣ ਪਿਛੋਂ ਪ੍ਰਧਾਨ ਜੀ ਨੇ ਆਪਣੀ ਬੜੀ ਸਾਦਗੀ ਅਤੇ ਪ੍ਰੇਮ ਭਰੇ ਸ਼ਬਦਾਂ ਰਾਹੀਂ ਉਨ੍ਹਾਂ ਨਾਲ ਗੱਲਬਾਤ ਕੀਤੀ। ਇਹ ਵੀ ਪਤਾ ਲੱਗਾ ਕਿ ਉਨ੍ਹਾਂ ਨੂੰ ਵੀ ਰਾਸ਼ਨ ਵਿਚ ਪਹਿਨਣ ਲਈ ਓਨਾ ਹੀ ਕੱਪੜਾ ਮਿਲਦਾ ਹੈ ਜਿੰਨਾ ਕਿ ਇਕ ਆਮ ਵੀਅਤਨਾਮੀ ਨਾਗਰਿਕ ਨੂੰ ਮਿਲਦਾ ਸੀ। ਵੀਅਤਨਾਮੀਆਂ ਦੇ ਵਧੀਆ ਕਿਰਦਾਰ ਅਤੇ ਉੱਚ ਪਾਏ ਦੇ ਚਰਿੱਤਰ ਨੇ ਹੀ ਅਮਰੀਕਾ ਵਰਗੀ ਦੁਨੀਆਂ ਦੀ ਸਭ ਤੋਂ ਵੱਧ ਸ਼ਕਤੀਸ਼ਾਲੀ ਤਾਕਤ ਦੇ ਨੱਕ ਵਿਚ ਦਮ ਕਰਕੇ ਉਸਨੂੰ ਭੱਜਣ ਲਈ ਮਜਬੂਰ ਕਰ ਦਿੱਤਾ ਸੀ।

ਚੌਥੀ ਮਿਸਾਲ ਅੰਗ੍ਰੇਜ਼ੀ ਦੇ ਅਖ਼ਬਾਰ ਦੀ ਟ੍ਰਿਬਿਊਨ ਦੀ ਮਿਤੀ 20 ਮਾਰਚ, 2002 ਦੇ ਅੰਕ ਵਿਚ ਇਕ ਲੇਖ ਰਾਹੀਂ, ਜਿਸ ਦਾ ਅਨੁਵਾਨ ਬਾਦਸ਼ਾਹ ਦੀ ਸੰਗਤ ਵਿਚ (In the company of Monarch) ਸਵੀਡਨ ਦੇ ਬਾਦਸ਼ਾਹ ਦੀ ਰਹਿਣੀ-ਬਹਿਣੀ ਬਾਰੇ ਛਪੀ ਹੈ, ਜਿਸਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਇਹ ਲਿਖਣ ਲਈ ਉਤਸ਼ਾਹਿਤ ਕੀਤਾ ਹੈ। 'ਟ੍ਰਿਬਿਊਨ' ਵਿਚ ਲਿਖੇ ਲੇਖ ਦਾ ਲੇਖਕ ਇਕ ਤਰਲੋਚਨ ਸਿੰਘ ਹੈ ਜਿਸ ਨੇ ਬਾਦਸ਼ਾਹ ਨੂੰ ਆਪਣੀ ਅੱਖੀਂ ਵੇਖਿਆ ਤੇ ਉਸ ਨਾਲ ਗੱਲਬਾਤ ਕੀਤੀ ਹੈ। ਸਵੀਡਨ ਦੇਸ਼ ਦੇ ਬਾਦਸ਼ਾਹ ਵਲੋਂ ਹੀ ਨੋਬਲ ਇਨਾਮ ਵੰਡੇ ਜਾਂਦੇ ਹਨ। ਲੇਖਕ ਦੱਸਦਾ ਹੈ ਕਿ ਇਕ ਵਾਰੀ ਨੋਬਲ ਇਨਾਮਾਂ ਦੀ ਵੰਡ ਵੇਲੇ ਉਸ ਨੇ ਬਾਦਸ਼ਾਹ ਸਲਾਮਤ ਕਾਰਲ ਪੰਦਰਵੇਂ ਉਸਟਾਫ ਅਤੇ ਰਾਣੀ ਸਲਾਵਿਆਂ ਦੇ ਦਰਸ਼ਨ ਦੂਰੋਂ ਹੀ ਕੀਤੇ ਸਨ। ਇਸ ਲਈ ਮੇਰੀ ਬੜੀ ਖਾਹਿਸ਼

ਸੀ ਕਿ ਮੈਂ ਬਾਦਸ਼ਾਹ ਸਲਾਮਤ ਦੇ ਨੇੜਿਉਂ ਦਰਸ਼ਨ ਕਰਾਂ ਅਤੇ ਉਨ੍ਹਾਂ ਨਾਲ ਗੱਲਬਾਤ ਵੀ ਕਰਾਂ।

"ਮੈਂ ਮਿੱਥੀ ਮਿਤੀ 'ਤੇ ਸਾਢੇ ਦਸ ਵਜੇ ਤੋਂ ਪਹਿਲਾਂ ਹੀ ਲਾਇਬ੍ਰੇਰੀ ਦੇ ਦਰਵਾਜ਼ੇ ਦੇ ਬਾਹਰ ਖਿੜਕੀ ਦੇ ਕੋਲ ਬੈਠ ਕੇ ਬਾਦਸ਼ਾਹ ਸਲਾਮਤ ਦੀ ਘੋੜਿਆਂ ਦੇ ਕਾਫਲੇ ਨਾਲ 11-30 ਵਜੇ ਤੱਕ ਉਡੀਕ ਕਰਦਾ ਰਿਹਾ। ਇਸ ਸਮੇਂ ਵਿਚ ਕਈ ਲੋਕ ਅੰਦਰ ਜਾਂਦੇ ਜਾਂ ਬਾਹਰ ਆਉਂਦੇ ਰਹੇ ਅਤੇ ਨਾ ਹੀ ਬਾਦਸ਼ਾਹ ਦੇ ਆਉਣ ਬਾਰੇ ਕੋਈ ਹਲਚਲ ਸੀ। ਮੈਂ ਮਾਯੂਸ ਹੋ ਕੇ ਲਾਇਬ੍ਰੇਰੀਅਨ ਨੂੰ ਪੁਛਿਆ ਕਿ ਬਾਦਸ਼ਾਹ ਸਲਾਮਤ ਨੇ ਇਥੇ ਪਧਾਰਨ ਵਿਚ ਏਨੀ ਦੇਰ ਕਿਉਂ ਕੀਤੀ ਹੈ ?ਉਹ ਮੁਸਕ੍ਰਾਈ ਅਤੇ ਆਖਣ ਲੱਗੀ ਕਿ ਬਾਦਸ਼ਾਹ ਹੁਰੀਂ ਤਾਂ 10-30 'ਤੇ ਹੀ ਆ ਗਏ ਸਨ ਅਤੇ ਉਨ੍ਹਾਂ ਨਾਲ ਕੋਈ ਹਿਫ਼ਾਜ਼ਤੀ ਦਸਤਾ ਨਹੀਂ ਹੁੰਦਾ। ਬਾਦਸ਼ਾਹ ਸਲਾਮਤ ਚੌਥੀ ਕਤਾਰ ਵਿਚ ਬੈਠੇ ਹੋਏ ਹਨ ਜਿਨ੍ਹਾਂ ਲੰਮਾ ਚੋਗਾ ਪਾਇਆ ਹੋਇਆ ਹੈ ਅਤੇ ਕੈਨਵਸ ਦੇ ਬੂਟ ਪਾਏ ਹੋਏ ਹਨ।"

"ਮੈਂ ਤੁਰੰਤ ਉਥੇ ਗਿਆ ਜਿਥੇ ਦੋ ਨੌਜੁਆਨ ਸੈਲਾਨੀ ਅਤੇ ਇਕ ਬਜ਼ੁਰਗ ਬੈਠਾ ਹੋਇਆ ਸੀ ਜਿਸਨੇ ਐਨਕ ਵੀ ਲਾਈ ਹੋਈ ਸੀ। ਮੈਂ ਕਾਹਲੀ ਨਾਲ ਉਨ੍ਹਾਂ ਕੋਲ ਪੁੱਜਾ ਅਤੇ ਝਿਜਕਦਿਆਂ ਹੋਇਆਂ ਪੁੱਛਿਆ , 'ਜਨਾਬ ਮੈਂ ਭਾਰਤ ਤੋਂ ਆਇਆ ਹਾਂ ਅਤੇ ਬਾਦਸ਼ਾਹ ਸਲਾਮਤ ਦੇ ਦਰਸ਼ਨ ਕਰਨ ਦਾ ਅਭਿਲਾਖੀ ਹਾਂ ਅਤੇ ਮੇਰਾ ਵਿਸ਼ਵਾਸ ਹੈ ਕਿ ਉਹ ਇਸ ਵਿਭਾਗ ਵਿਚ ਹੀ ਹੋਣਗੇ।' ਉਸ ਸ਼ਾਂਤ ਸੁਭਾਅ ਦੇ ਵਿਅਕਤੀ ਨੇ ਆਪਣੀਆਂ ਐਨਕਾਂ ਉਤਾਰ ਕੇ ਮੈਨੂੰ ਬੜੇ ਗਹੁ ਨਾਲ ਨੇੜੇ ਹੋ ਕੇ ਵੇਖਿਆ, ਉਹ ਹੰਕਾਰ-ਰਹਿਤ ਸੀ ਅਤੇ ਉਸ ਨੇ ਮੇਰੇ ਵੱਲ ਇਸ਼ਾਰਾ ਕਰਦੇ ਹੋਏ ਆਖਿਆ, ਸ੍ਰੀਮਾਨ ਜੀ, ਮੈਨੂੰ ਆਪ ਜੀ ਨਾਲ ਮਿਲ ਕੇ ਬੜੀ ਖੁਸ਼ੀ ਹੋਈ ਹੈ। ਮੈਂ ਹੀ ਬਾਦਸ਼ਾਹ ਹਾਂ।"

ਉਹ ਅੱਗੇ ਜਾ ਕੇ ਦੱਸਦੇ ਹਨ, "ਮੈਂ ਉਨ੍ਹਾਂ ਦਾ ਧੰਨਵਾਦ ਕਰਕੇ ਸੁਰੱਖਿਆ ਕਮਰਿਆਂ ਵਿਚੋਂ ਲੰਘਦਾ ਹੋਇਆ ਉਥੋਂ ਵਿਦਾ ਹੋਇਆ। ਪਰ ਮੈਂ ਵੇਖਿਆ ਕਿ ਜਿਸ ਪੈਨਸਲ ਅਤੇ ਲਿਖਣ ਵਾਲੇ ਪੈਡ ਦੀ ਵਰਤੋਂ ਉਹ ਕਰ ਰਹੇ ਸਨ, ਉਨ੍ਹਾਂ ਪੁਰ ਸ਼ਾਹੀ ਚਿੰਨ੍ਹ ਉਕਰੇ ਹੋਏ ਸਨ।"

ਇਹ ਕਿਰਦਾਰ ਹਨ ਜਿਊਂਦੀਆਂ ਕੌਮਾਂ ਤੇ ਉਨ੍ਹਾਂ ਦੇ ਜਿਊਂਦੇ ਲੋਕਾਂ ਦੇ ਅਤੇ ਇਸ ਕਰਕੇ ਉਹ ਖੁਸ਼ੀ ਦਾ ਜੀਵਨ ਬਤੀਤ ਕਰਦੇ ਹਨ ਅਤੇ ਉੱਨਤੀ ਵੀ ਕਰਦੇ ਹਨ। ਇਸ ਕਰਕੇ ਹੀ ਉਨ੍ਹਾਂ ਦਾ ਦੇਸ਼ ਖੁਸ਼ਹਾਲ ਹੈ ਅਤੇ ਉਹ ਦੁਨੀਆਂ ਵਿਚ ਸਭ ਤੋਂ ਨਿਵੇਕਲੀਆਂ ਕਾਢਾਂ ਕੱਢਣ ਵਾਲਿਆਂ ਅਤੇ ਸਾਹਿਤ ਰਚਣ ਵਾਲਿਆਂ ਨੂੰ ਹਰ ਸਾਲ ਕਰੋੜਾਂ ਅਰਬਾਂ ਡਾਲਰਾਂ ਦੇ ਇਨਾਮ ਅਤੇ ਸਨਮਾਨ ਵੀ ਬਖ਼ਸ਼ਦਾ ਹੈ।

ਇਸ ਦੇ ਬਰਅਕਸ ਸਾਡੇ ਭੁੱਖੇ ਅਤੇ ਨੰਗੇ ਦੇਸ਼ ਵਿਚ ਕੋਈ ਨਾ ਮਾਲੂਮ ਵਿਅਕਤੀ ਜਿਸ ਪਾਸ ਸਾਈਕਲ ਤੱਕ ਵੀ ਖਰੀਦਣ ਦੀ ਸਮਰੱਥਾ ਨਹੀਂ ਹੁੰਦੀ, ਜਦ ਉਹ ਰਾਜਸੀ ਸੱਤਾ ਹਥਿਆ ਲੈਂਦਾ ਹੈ ਜਾਂ ਉਸ ਗਰੁੱਪ ਵਿਚ ਸ਼ਾਮਿਲ ਹੋ ਜਾਂਦਾ ਹੈ ਤਾਂ ਉਹ ਸਰਕਾਰ ਕੋਲੋਂ ਕਈ ਜਿਪਸੀਆਂ ਅਤੇ ਦਰਜਨਾਂ ਪੁਲਿਸ ਕਰਮਚਾਰੀ ਆਪਣੀ ਸ਼ਾਨ ਦੇ ਫੋਕੇ ਵਿਖਾਵੇ ਲਈ ਅਤੇ ਆਪਣੀ ਹਿਫਾਜ਼ਤ ਦੇ ਬਹਾਨੇ ਸਰਕਾਰੀ ਖਰਚ 'ਤੇ ਪ੍ਰਾਪਤ ਕਰ ਲੈਂਦਾ ਹੈ। ਤਦ ਹੀ ਤਾਂ ਸਾਡਾ ਦੇਸ਼.ਗਰੀਬ ਹੈ ਅਤੇ ਠੂਠਾ ਫੜੀ ਅਮੀਰ ਦੇਸ਼ਾਂ ਕੋਲੋਂ ਖ਼ੈਰਾਤ ਮੰਗ ਰਿਹਾ ਹੈ।

ਗੁਰੂ ਸਾਹਿਬ ਨੇ ਹਰ ਵਿਅਕਤੀ ਲਈ ਕਿਰਤ ਨੂੰ ਜੀਵਨ ਦਾ ਅੰਗ ਬਣਾਇਆ ਸੀ। ਬਾਬੇ ਨਾਨਕ ਨੇ ਆਪਣੇ ਜੀਵਨ ਦੇ ਆਖ਼ਰੀ ਸਾਲਾਂ ਵਿਚ ਵਾਹੀ ਕਰ ਲਈ ਸੀ। ਗੁਰੂ ਬਾਬਾ ਜੀ ਆਪਣੇ ਪ੍ਰਸ਼ੰਸਕ ਭਾਈ ਲਹਿਣੇ ਦੇ ਘੋੜੀ ਚੜ੍ਹੇ ਦੀ ਲਗਾਮ ਫੜ ਕੇ ਖੁਦ ਉਸ ਨਾਲ ਪੈਦਲ ਚੱਲ ਕੇ ਆਪਣੇ ਨਿਵਾਸ ਅਸਥਾਨ ਉਤੇ ਲੈ ਗਏ ਸਨ ਜਦਕਿ ਭਾਈ ਲਹਿਣਾ ਜੀ ਨੂੰ ਪਤਾ ਨਹੀਂ ਲੱਗਾ ਕਿ ਉਹ ਮਨੁੱਖ ਜੋ ਪੈਦਲ ਉਸ ਦੇ ਘੋੜੀ ਉਤੇ ਚੜ੍ਹੇ ਦੀ ਲਗਾਮ ਫੜ ਕੇ ਲਿਜਾ ਰਿਹਾ ਹੈ, ਉਹ ਖੁਦ ਆਪ ਹੀ ਗੁਰੂ ਨਾਨਕ ਦੇਵ ਹੈ, ਜਿਸ ਦੇ ਦਰਸ਼ਨਾਂ ਨੂੰ ਉਹ ਜਾ ਰਿਹਾ ਹੈ। ਬਾਬਾ ਲਹਿਣਾ ਜੀ ਨੇ ਬਾਬਾ ਨਾਨਕ ਜੀ ਦੇ ਸਾਰੇ ਹੁਕਮ ਮੰਨ ਕੇ ਆਪਣੀ ਹੱਥੀਂ ਕਿਰਤ ਕਮਾਈ ਕੀਤੀ ਤੇ ਬਾਬਾ ਨਾਨਕ ਜੀ ਨੇ ਆਪਣੇ ਪੁੱਤਰਾਂ ਨੂੰ ਗੁਰਗੱਦੀ ਦੇਣ ਦੀ ਬਜਾਏ ਬਾਬਾ ਲਹਿਣਾ ਜੀ ਨੂੰ ਗੁਰਗੱਦੀ ਬਖਸ਼ ਦਿੱਤੀ ਅਤੇ ਇਸ ਦੇ ਨਾਲ ਹੀ ਆਪਣਾ ਅੰਗ ਬਣਾ ਕੇ 'ਅੰਗਦ' ਦਾ ਨਾਂ ਬਖ਼ਸ਼ ਕੇ ਗੁਰੂ ਅੰਗਦ ਸਾਹਿਬ ਥਾਪ ਦਿੱਤਾ। ਗੁਰੂ ਅੰਗਦ ਸਾਹਿਬ ਜੀ ਨੇ 'ਨਿਮਾਣੇ ਅਮਰੂ' ਨੂੰ ਹੱਥੀਂ ਸੇਵਾ ਦੇ ਬਦਲੇ ਗੁਰਗੱਦੀ ਬਖ਼ਸ਼ ਦਿੱਤੀ। ਇਸ ਤਰ੍ਹਾਂ ਹੀ ਭਾਈ ਜੇਠਾ ਜੀ ਨੂੰ ਘੁੰਗਣੀਆਂ ਵੇਚਦੇ ਅਤੇ ਹੱਥੀਂ ਸੇਵਾ ਕਰਦਿਆਂ ਨੂੰ ਵੇਖਦੇ ਹੋਏ ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦੀ ਸ਼ਾਦੀ ਉਨ੍ਹਾਂ ਨਾਲ ਕਰ ਦਿੱਤੀ ਅਤੇ ਫਿਰ ਗੁਰਗੱਦੀ ਬਖ਼ਸ਼ ਦਿੱਤੀ।

ਸਿੱਖ ਮੱਤ ਕਿਰਤੀਆਂ ਦਾ ਮਤ ਹੈ। ਇਹ ਭਾਈ ਲਾਲੋਆਂ ਦਾ ਮੱਤ ਹੈ। ਮਲਕ ਭਾਗੋਆਂ ਦਾ ਮੱਤ ਬਿਲਕੁੱਲ ਨਹੀਂ ਹੈ। ਕਿਰਤ ਕਰਕੇ ਧਨ ਕਮਾਓ ਅਤੇ ਧਨ ਨੂੰ ਖਾਣ-ਪੀਣ, ਪਹਿਨਣ ਤੱਕ ਹੀ ਸੀਮਿਤ ਰੱਖੋ ਅਤੇ ਆਉਣ ਵਾਲੀਆਂ ਨਸਲਾਂ ਲਈ ਇਕੱਠਾ ਨਾ ਕਰੋ। ਉਨ੍ਹਾਂ ਨੂੰ ਆਪਣੇ ਆਪ ਕਮਾਈ ਕਰਨ ਦਿਓ ਅਤੇ ਔਲਾਦ ਦੇ ਗੈਰ-ਜ਼ਰੂਰੀ ਮੋਹ ਵਿਚ ਆ ਕੇ ਅਤੇ ਨਜਾਇਜ਼ ਧਨ ਇਕੱਠਾ ਕਰਕੇ ਉਨ੍ਹਾਂ ਨੂੰ ਕੋਹੜੇ, ਅੰਗਹੀਣ ਤੇ ਬੁੱਧਹੀਣ ਨਾ ਬਣਾਓ। ਯਾਦ ਰੱਖੋ ਕੌਮਾਂ ਉਹ ਹੀ ਜੀਊਂਦੀਆਂ ਹਨ ਜਿਹੜੀਆਂ ਹੱਥੀਂ ਕਿਰਤ ਕਰਨ ਦੇ ਸਿਧਾਂਤ ਤੇ ਪਹਿਰਾ ਦਿੰਦੀਆਂ ਹਨ, ਜਿਨ੍ਹਾਂ ਨੇ ਹੱਥੀਂ ਮਿਹਨਤ ਨਹੀਂ ਕੀਤੀ ਉਹ ਮਿਹਨਤ ਕਰਨ ਵਾਲਿਆਂ ਦਾ ਸਤਿਕਾਰ ਵੀ ਨਹੀਂ ਕਰ ਸਕਦੇ ਐਸੇ ਲੋਕ ਫਿਰ ਦੂਸਰਿਆਂ ਦੇ ਧਨ ਦੇ ਆਸਰੇ ਤੇ ਜਿਊਂਦੇ ਹਨ ਤੇ ਸਿਵਾਏ ਲੁੱਟ-ਖਸੁੱਟ ਦੇ ਉਹਨਾਂ ਨੂੰ ਹੋਰ ਕੁਝ ਨਜ਼ਰ ਨਹੀਂ ਆਉਂਦਾ। ਰੱਬ ਖੈਰ ਰੱਖੇ ਕੀ ਸਾਡੀ ਕੌਮ ਦੇ ਖ਼ੈਰਖਾਹ ਕੁਝ ਸਿੱਖਣ ਦਾ ਯਤਨ ਕਰਨਗੇ ?

# ਖ਼ਬਰਨਾਮਾ ਅਤੇ ਸਰਗਰਮੀਆਂ

### ਡਾ: ਮਨਮੋਹਨ ਸਿੰਘ ਸਭ ਤੋਂ ਕਾਬਲ ਅਤੇ ਇਮਾਨਦਾਰ ਪ੍ਰਧਾਨ ਮੰਤਰੀ

ਕੁਆਲਾਲੰਪੁਰ : ਆਸੀਆਨ ਦੇਸ਼ਾਂ ਦੀ ਇਕ ਬੈਠਕ ਵਿਚ ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਨੂੰ ਦੁਨੀਆਂ ਦਾ ਸਭ ਤੋਂ ਕਾਬਲ ਅਤੇ ਇਮਾਨਦਾਰ ਪ੍ਰਧਾਨ ਮੰਤਰੀ ਐਲਾਨਿਆ ਗਿਆ। ਇਸ ਮੌਕੇ ਮੌਜੂਦ ਮੈਂਬਰਾਂ ਨੇ ਕਿਹਾ ਕਿ ਸ਼ਾਇਦ ਡਾ: ਸਿੰਘ ਦਾ ਨਾਂ ਗਿਨੀਜ਼ ਬੁੱਕ ਆਫ਼ ਵਰਲਡ ਰਿਕਾਰਡਜ਼ ਵਿਚ ਦਰਜ ਕੀਤਾ ਜਾ ਸਕਦਾ ਹੈ। ਇਸ ਤੋਂ ਪਹਿਲਾਂ ਡਾ: ਮਨਮੋਹਨ ਸਿੰਘ ਨੂੰ 1996 ਵਿਚ ਸੰਸਾਰ ਦਾ ਸਭ ਤੋਂ ਵੱਧ ਇਮਾਨਦਾਰ ਅਤੇ ਕਾਬਲ ਵਿਅਕਤੀ ਹੋਣ ਦਾ ਅਵਾਰਡ ਮਿਲਿਆ ਸੀ। ਆਸੀਅਨ ਵਪਾਰ ਸਲਾਹਕਾਰ ਪ੍ਰੀਸ਼ਦ ਦੀ ਬੈਠਕ ਤੋਂ ਪਹਿਲਾਂ ਆਸੀਅਨ ਦੇ ਸਾਬਕਾ ਸਕੱਤਰ ਨੇ ਡਾ: ਸਿੰਘ ਦੀ ਯੋਗਤਾ ਬਾਰੇ ਜਾਣੂੰ ਕਰਵਾਇਆ।

### ਸ਼੍ਰੋਮਣੀ ਕਮੇਟੀ ਵਲੋਂ ਸੈਂਸਰ ਬੋਰਡ ਗਠਿਤ ਕਰਨ ਦਾ ਫੈਸਲਾ

ਬਟਾਲਾ, 7 ਦਸੰਬਰ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਵਤਾਰ ਸਿੰਘ ਨੇ ਅੱਜ ਇਕ ਪ੍ਰੈੱਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਫ਼ਿਲਮਾਂ, ਟੀ. ਵੀ. ਸੀਰੀਅਲਾਂ ਤੇ ਨਾਟਕਾਂ ਵਿਚ ਸਿੱਖ ਪਾਤਰਾਂ ਦੇ ਵਿਖਾਏ ਜਾਣ ਵਾਲੇ ਹਾਸੋਹੀਣੇ ਰੋਲ ਤੇ ਪੇਸ਼ਕਾਰੀ ਨੂੰ ਠੱਲ੍ਹ ਪਾਉਣ ਲਈ ਵਿਦਵਾਨਾਂ ਤੇ ਮੀਡੀਆ ਦੇ ਮਾਹਿਰ ਵਿਅਕਤੀਆਂ 'ਤੇ ਆਧਾਰਿਤ ਇਕ ਸੈਂਸਰ ਬੋਰਡ ਗਠਿਤ ਕੀਤਾ ਜਾਵੇਗਾ। (ਪੰਜਾਬੀ ਟ੍ਰਿਬਿਊਨ)

### ਪਾਕਿਸਤਾਨ ਵਿਚ ਪਹਿਲਾ ਸਿੱਖ ਫੌਜੀ ਅਫ਼ਸਰ ਬਣਿਆ

ਇਸਲਾਮਾਬਾਦ, 20 ਦਸੰਬਰ—ਪਾਕਿਸਤਾਨ ਦੇ ਘੱਟ-ਗਿਣਤੀ ਭਾਈਚਾਰਿਆਂ ਵਿਚੋਂ ਪਹਿਲੀ ਵਾਰ 19 ਵਰ੍ਹਿਆਂ ਦਾ ਇਕ ਸਿੱਖ ਨੌਜੁਆਨ ਪਾਕਿਸਤਾਨੀ ਫੌਜ ਵਿਚ ਅਫ਼ਸਰ ਬਣ ਗਿਆ ਹੈ।

ਸੂਬਾ ਪੰਜਾਬ ਦੇ ਇਤਿਹਾਸਕ ਨਨਕਾਣਾ ਸਾਹਿਬ ਕਸਬੇ ਦੇ ਜੰਮਪਲ ਹਰਚਰਨ ਸਿੰਘ ਨੇ ਇਸ ਸਾਲ ਦੂਸਰੀ ਕੋਸ਼ਿਸ਼ ਵਿਚ ਫੌਜੀ ਸੇਵਾਵਾਂ ਲਈ ਇੰਟਰ ਸਰਵਿਸਜ਼ ਸਿਲੈਕਸ਼ਨ ਬੋਰਡ ਦੀ ਪ੍ਰੀਖਿਆ ਪਾਸ ਕੀਤੀ ਹੈ। (ਪੰਜਾਬੀ ਟ੍ਰਿਬਿਊਨ)

### ਸਮਾਜਿਕ ਬੁਰਾਈਆਂ ਵਿਰੁੱਧ ਡਟਣ ਦਾ ਸੱਦਾ

ਕੁਰਾਲੀ, 4 ਦਸੰਬਰ (ਪੱਤਰ ਪ੍ਰੇਰਕ)—ਨੌਜੁਆਨ ਪੀੜ੍ਹੀ ਨੂੰ ਨਸ਼ਿਆਂ ਤੇ ਸਮਾਜਿਕ ਬੁਰਾਈਆਂ ਸੰਬੰਧੀ ਜਾਗਰੂਕ ਕਰਨ ਦੇ ਮਨੋਰਥ ਨਾਲ ਇਕ ਦੋ-ਰੋਜ਼ਾ ਵਰਕਸ਼ਾਪ ਚਨਾਲੋਂ (ਕੁਰਾਲੀ) ਦੇ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਕੈਂਪਸ ਵਿਖੇ ਲਗਾਈ ਗਈ। ਅੱਜ ਸੰਪੰਨ ਹੋਈ ਇਸ ਵਰਕਸ਼ਾਪ ਦੌਰਾਨ ਮਾਹਿਰਾਂ ਨੇ ਨੌਜੁਆਨਾਂ ਨੂੰ ਮਨੁੱਖੀ ਜੀਵਨ ਅਤੇ ਧਰਮ ਨਾਲ ਜੁੜੇ ਵੱਖ-ਵੱਖ ਫਲਸਫਿਆਂ ਸੰਬੰਧੀ ਜਾਣਕਾਰੀ ਦੇਣ ਤੋਂ ਇਲਾਵਾ ਧਾਰਮਿਕ ਗੀਤ-ਸੰਗੀਤ ਤੇ ਸਾਜ ਵਜਾਉਣ ਸੰਬੰਧੀ ਸਿਖਲਾਈ ਵੀ ਪ੍ਰਦਾਨ ਕੀਤੀ।

ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੇ ਸਿਖਲਾਈ ਵਿੰਗ ਦੇ ਡਾਇਰੈਕਟਰ ਗੁਰਸ਼ਰਨ ਸਿੰਘ ਦੀ ਦੇਖ-ਰੇਖ ਹੇਠ ਲਗਾਈ ਗਈ ਇਸ ਵਰਕਸ਼ਾਪ ਦੌਰਾਨ ਮੁੱਖ ਬੁਲਾਰੇ ਜੀ. ਬੀ. ਸਿੰਘ ਫਗਵਾੜਾ ਨੇ ਨਸ਼ਿਆਂ ਦੇ ਵਧ ਰਹੇ ਰੁਝਾਨ ਨੂੰ ਸਮਾਜ ਲਈ ਸਭ ਤੋਂ ਵੱਡੇ ਖਤਰੇ ਦੀ ਘੰਟੀ ਦੱਸਦਿਆਂ ਕਿਹਾ ਕਿ ਜੇਕਰ ਨੌਜੁਆਨ ਪੀੜ੍ਹੀ ਇਸ ਪ੍ਰਤੀ ਸੁਚੇਤ ਨਾ ਹੋਈ ਤਾਂ ਉਹ ਸਮਾਂ ਦੂਰ ਨਹੀਂ, ਜਦੋਂ ਸਮੁੱਚਾ ਸਮਾਜ ਅਸਲ ਮਕਸਦਾਂ ਤੋਂ ਭਟਕ ਕੇ ਰਹਿ ਜਾਵੇਗਾ। ਇਸੇ ਦੌਰਾਨ ਗੁਰਸ਼ਰਨ ਸਿੰਘ ਨੇ 'ਸੰਗਤ' ਵਿਸ਼ੇ 'ਤੇ ਲੈਕਚਰ ਦਿੰਦਿਆਂ ਨੌਜੁਆਨਾਂ ਨੂੰ ਚੰਗੀ ਸੰਗਤ ਕਰਨ ਦੀ ਅਪੀਲ ਕਰਦਿਆਂ ਕਿਹਾ ਕਿ ਮਨੁੱਖ ਵਧੇਰੇ ਕੁਝ ਸੰਗਤ ਵਿਚੋਂ ਹੀ ਗ੍ਰਹਿਣ ਕਰਦਾ ਹੈ। ਉਨ੍ਹਾਂ ਕਈ ਦਲੀਲਾਂ, ਉਦਾਹਰਣਾਂ ਅਤੇ ਗੁਰਬਾਣੀ ਦੀਆਂ ਤੁਕਾਂ ਰਾਹੀਂ ਨੌਜੁਆਨਾਂ ਨੂੰ ਉਸਾਰੂ ਸੋਚ ਵਾਲੇ ਲੋਕਾਂ ਦੀ ਸੰਗਤ ਕਰਨ ਅਤੇ ਗੁਰੂਆਂ ਵਲੋਂ ਦਰਸਾਏ ਰਸਤੇ 'ਤੇ ਚੱਲਣ ਦੀ ਅਪੀਲ ਕੀਤੀ।

ਵਰਕਸ਼ਾਪ ਦੇ ਅਗਲੇ ਦੌਰ ਵਿਚ ਨੌਜੁਆਨ ਸਿਖਿਆਰਥੀਆਂ ਨੂੰ ਹਾਰਮੋਨੀਅਮ ਅਤੇ ਤਬਲਾ ਵਜਾਉਣ ਦੀ ਸਿਖਲਾਈ ਦੇਣ ਤੋਂ ਇਲਾਵਾ ਕੀਰਤਨ ਕਰਨ, ਗਤਕਾ ਖੇਡਣ ਅਤੇ ਕਈ ਹੋਰ ਧਾਰਮਿਕ ਗਤੀਵਿਧੀਆਂ ਦੀ ਸਿਖਲਾਈ ਵੀ ਦਿੱਤੀ ਗਈ। ਇਸੇ ਦੌਰਾਨ ਸਿਖਿਆਰਥੀਆਂ ਨੂੰ ਸ਼ਬਦਾਂ ਦੀ ਵਿਆਖਿਆ ਕਰਨ ਦੇ ਗੁਰ ਵੀ ਸਿਖਾਏ ਗਏ। ਇਸ ਵਰਕਸ਼ਾਪ ਦੌਰਾਨ ਹੋਰਨਾਂ ਤੋਂ ਇਲਾਵਾ ਸੰਸਥਾ ਦੇ ਧਰਮ ਪ੍ਰਚਾਰ ਡਾਇਰੈਕਟਰ ਗੁਰਬੀਰ ਸਿੰਘ, ਚੰਡੀਗੜ੍ਹ ਜ਼ੋਨ ਦੇ ਪ੍ਰਬੰਧਕ ਪਰਮਜੀਤ ਸਿੰਘ, ਕੈਂਪ ਇੰਚਾਰਜ ਕੁਲਦੀਪ ਸਿੰਘ, ਜਤਿੰਦਰ ਸਿੰਘ ਅਤੇ ਦਿਲਾਵਰ ਸਿੰਘ ਆਦਿ ਸ਼ਖ਼ਸੀਅਤਾਂ ਨੇ ਵੱਖ-ਵੱਖ ਵਿਸ਼ਿਆਂ ਸੰਬੰਧੀ ਜਾਣਕਾਰੀ ਪ੍ਰਦਾਨ ਕੀਤੀ।

### ਕੈਨੇਡਾ ਰੇਲਵੇ ਵਲੋਂ ਸਿੱਖਾਂ ਨਾਲ ਗੱਲਬਾਤ ਜਾਰੀ

ਨਵੀਂ ਦਿੱਲੀ, 21 ਦਸੰਬਰ—ਸਿੱਖਾਂ ਵਲੋਂ ਸਖ਼ਤ ਵਿਰੋਧ ਹੋਣ ਕਾਰਨ ਕੈਨੇਡੀਅਨ ਪੈਸੇਫਿਕ ਰੇਲਵੇ (ਸੀ. ਪੀ. ਆਰ.) ਹੈਲਮਟ ਦਾ ਮੁੱਦਾ ਸੁਲਝਾਉਣ ਲਈ ਸਿੱਖ ਡਰਾਈਵਰਾਂ ਨਾਲ ਸਮਝੌਤਾ ਗੱਲਬਾਤ ਕਰ ਰਹੀ ਹੈ। ਕੈਨੇਡੀਅਨ ਪੈਸੇਫਿਕ ਰੇਲਵੇ ਨੇ ਇਸ ਸਾਲ ਅਗਸਤ ਵਿਚ ਜਾਰੀ ਕੀਤੇ ਪੱਤਰ ਉਪਰ ਕਾਰਵਾਈ ਸਮਝੌਤੇ ਖਾਤਰ ਰੋਕੀ ਹੋਈ ਹੈ।

(ਪੰਜਾਬੀ ਟ੍ਰਿਬਿਊਨ)

## ਜੇ ਫਰਾਂਸ ਵਿਚ ਦਸਤਾਰ ਦਾ ਮਾਮਲਾ ਨ ਨਜਿੱਠਿਆ ਗਿਆ ਤਾਂ ਇਹ ਯੂਰਪ ਤੱਕ ਫੈਲ ਜਾਵੇਗਾ

ਜਲੰਧਰ, 28 ਦਸੰਬਰ—ਫ਼ਰਾਂਸ ਵਿਚ ਦਸਤਾਰ ਦਾ ਮਾਮਲਾ ਹੱਲ ਨਾ ਹੋਣ ਕਰਕੇ ਮਾਯੂਸੀ ਦੇ ਆਲਮ 'ਚੋਂ ਗੁਜ਼ਰ ਰਹੇ ਫਰਾਂਸ, ਇੰਗਲੈਂਡ ਅਤੇ ਯੂਰਪ ਦੇ ਹੋਰਨਾਂ ਮੁਲਕਾਂ ਵਿਚ ਵੱਸਦੇ ਪ੍ਰਵਾਸੀ ਪੰਜਾਬੀਆਂ ਨੇ ਸਾਰੀਆਂ ਪੰਥਕ ਧਿਰਾਂ ਨੂੰ ਬੇਨਤੀ ਕੀਤੀ ਹੈ ਕਿ ਉਹ ਭਾਰਤ ਸਰਕਾਰ 'ਤੇ ਦਬਾਅ ਪਾਉਣ ਲਈ ਸੰਘਰਸ਼ ਦਾ ਰਾਹ ਅਖਤਿਆਰ ਕਰਨ। ਅੱਜ ਇੱਥੇ ਬ੍ਰਿਟਿਸ਼ ਸਿੱਖ ਕੌਂਸਲ ਦੇ ਆਗੂਆਂ ਨੇ ਕਿਹਾ ਕਿ ਅਖਬਾਰੀ ਬਿਆਨਬਾਜ਼ੀ ਅਤੇ ਝੂਠੇ ਲਾਰਿਆਂ ਨਾਲ ਇਹ ਮਸਲਾ ਨਹੀਂ ਨਿਬੜਨਾ ਅਤੇ ਜੇਕਰ ਪੰਥਕ ਧਿਰਾਂ ਨੇ ਇਸ ਨੂੰ ਗੰਭੀਰਤਾ ਨਾਲ ਨਾ ਲਿਆ ਤਾਂ ਫਰਾਂਸ ਤੋਂ ਬਾਅਦ ਯੂਰਪ ਦੇ ਹੋਰਨਾਂ ਮੁਲਕਾਂ ਵਿਚ ਸਿੱਖਾਂ ਉੱਪਰ ਪੱਗ ਬੰਨ੍ਹਣ ਤੇ ਪਾਬੰਦੀ ਲੱਗ ਜਾਵੇਗੀ। (ਪੰਜਾਬੀ ਟ੍ਰਿਬਿਊਨ)

## ਅਕਾਲ ਤਖ਼ਤ 'ਤੇ ਸਰਬੱਤ ਖਾਲਸਾ ਸੱਦੇ ਜਾਣ ਦੀ ਮੰਗ

ਅੰਮ੍ਰਿਤਸਰ, 28 ਦਸੰਬਰ—ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਕੇਵਲ ਸਿੰਘ ਨੇ ਸਰਬੱਤ ਖਾਲਸਾ ਸੱਦੇ ਜਾਣ ਬਾਰੇ ਕਿਹਾ ਹੈ ਕਿ ਇਹ ਸਾਲ ਵਿਚ ਇਕ ਵਾਰੀ ਲਾਜ਼ਮੀ ਬੁਲਾਇਆ ਜਾਵੇ। ਉਨ੍ਹਾਂ ਕਿਹਾ ਕਿ ਗੁਰੂ ਖਾਲਸਾ ਪੰਥ ਕੋਲ ਬਹੁਤ ਅਮੀਰ ਇਤਿਹਾਸਕ ਖ਼ਜ਼ਾਨਾ ਹੈ ਜਿਸ ਵਿਚ ਬਦਲਦੇ ਹਾਲਾਤ ਲਈ ਸਦੀਵੀ ਅਗਵਾਈ ਦੇਣ ਦੇ ਇਤਿਹਾਸਕ ਸਰੋਤ ਹਨ। ਉਨ੍ਹਾਂ ਨੇ ਕਿਹਾ ਕਿ ਖਾਲਸਾ ਪੰਥ ਸਿਧਾਂਤਾਂ ਤੇ ਮਰਯਾਦਾ ਤੋਂ ਪਿਛਲੇ ਕਈ ਦਹਾਕਿਆਂ ਤੋਂ ਦੂਰ ਜਾ ਰਿਹਾ ਹੈ। ਵਕਤ ਦੇ ਧਾਰਮਿਕ, ਰਾਜਨੀਤਿਕ ਤੇ ਸਮਾਜਿਕ ਆਗੂ ਸਦਵਾਉਣ ਵਾਲਿਆਂ ਦੀ ਭੀੜ ਤਾਂ ਵਧਦੀ ਜਾ ਰਹੀ ਹੈ ਪਰ ਪੰਥਕ ਸੋਚ, ਸਿਧਾਂਤ ਤੇ ਮਰਯਾਦਾ ਦੀ ਇਕਸੁਰਤਾ ਆਏ ਦਿਨ ਅਲੋਪ ਹੁੰਦੀ ਜਾ ਰਹੀ ਹੈ। (ਪੰਜਾਬੀ ਟ੍ਰਿਬਿਊਨ)

## ਚੁਰਾਸੀ ਦੇ ਦੰਗਾਂ ਪੀੜਤਾਂ ਲਈ 715 ਕਰੋੜ ਰੁਪਏ ਦਾ ਪੈਕੇਜ

ਨਵੀਂ ਦਿੱਲੀ, 29 ਦਸੰਬਰ—ਕੇਂਦਰ ਸਰਕਾਰ ਨੇ '84 ਦੇ ਸਿੱਖ ਵਿਰੋਧੀ ਦੰਗਿਆਂ ਦੇ ਪੀੜਤਾਂ ਲਈ ਰਾਹਤ ਤੇ ਉਹਨਾਂ ਦੇ ਮੁੜ ਵਸੇਬੇ ਲਈ 715 ਕਰੋੜ ਰੁਪਏ ਦੇ ਨਵੇਂ ਪੈਕੇਜ ਦਾ ਐਲਾਨ ਕੀਤਾ ਹੈ। ਇਸ ਪੈਕੇਜ ਤਹਿਤ ਦੰਗਿਆਂ ਦੌਰਾਨ ਮਰਨ ਵਾਲੇ ਦੇ ਪਰਿਵਾਰ ਨੂੰ 3.5 ਲੱਖ ਰੁਪਏ, ਪਹਿਲਾਂ ਮਿਲੀ ਰਕਮ ਨਾਲੋਂ ਵੱਖਰੇ ਮਿਲਣਗੇ।

## ਉਤਰਾਂਚਲ 'ਚ ਸਿੱਖ ਕਿਸਾਨਾਂ ਦਾ ਉਜਾੜਾ

ਜਲੰਧਰ, 2 ਜਨਵਰੀ—ਉਤਰਾਂਚਲ ਪ੍ਰਦੇਸ਼ ਦੇ ਤਰਾਈ ਖੇਤਰ ਦੇ ਸਿੱਖਾਂ ਦੇ ਖਦਸ਼ੇ ਸੱਚੇ ਸਾਬਿਤ ਹੁੰਦੇ ਜਾ ਰਹੇ ਹਨ। ਉਧਮ ਸਿੰਘ ਨਗਰ ਜ਼ਿਲ੍ਹੇ ਨੂੰ ਉੱਤਰ ਪ੍ਰਦੇਸ਼ ਵਿਖੇ ਉਤਰਾਂਚਲ ਪ੍ਰਦੇਸ਼ ਵਿਚ ਸ਼ਾਮਲ ਕਰਨ ਸਮੇਂ ਇਸ ਖੇਤਰ ਵਿਚ ਵੱਡੀ ਗਿਣਤੀ ਵਜੋਂ ਸਿੱਖਾਂ ਵਲੋਂ ਇਹ ਖਦਸ਼ਾ ਜ਼ਾਹਰ ਕੀਤਾ ਜਾਂਦਾ ਰਿਹਾ ਸੀ ਕਿ ਨਵੇਂ ਪ੍ਰਦੇਸ਼ ਵਿਚ ਸ਼ਾਮਲ ਹੋਣ ਨਾਲ ਪਹਾੜੀ ਖੇਤਰ ਵਿਚ ਜ਼ਮੀਨੀ ਹੱਦਬੰਦੀ ਕਾਨੂੰਨ ਦਾ ਕੁਹਾੜਾ ਉਨ੍ਹਾਂ ਉੱਪਰ ਚੱਲ ਸਕਦਾ ਹੈ। ਕਾਸ਼ੀਪੁਰ ਨੇੜਲੇ ਐਸਕਾਰਟ ਫਾਰਮ ਉੱਪਰ ਵਸੇ 400 ਦੇ ਕਰੀਬ ਕਿਸਾਨ ਪਰਿਵਾਰਾਂ ਨੂੰ ਉਜਾੜਨ ਦਾ ਅਮਲ ਅੱਜ ਸਰਕਾਰ ਵਲੋਂ ਪੁਲਿਸ ਦੇ ਪਹਿਰੇ ਹੇਠ ਆਰੰਭ ਕਰ ਦਿੱਤਾ ਗਿਆ। (ਜੱਗ ਬਾਣੀ)

## ਰਾਸ਼ਟਰਪਤੀ ਨੇ ਭਾਰਤ ਤੇ ਪਾਕਿ ਜੇਲ੍ਹਾਂ 'ਚ ਬੰਦ ਸਿੱਖ ਕੈਦੀਆਂ ਦੀ ਸੂਚੀ ਮੰਗੀ

ਨਵੀਂ ਦਿੱਲੀ, 3 ਜਨਵਰੀ—ਰਾਸ਼ਟਰਪਤੀ ਏ. ਪੀ. ਜੇ. ਅਬਦੁਲ ਕਲਾਮ ਨੇ ਪਾਕਿਸਤਾਨ ਵਿਚ ਡੱਕੇ ਭਾਰਤੀ ਕੈਦੀਆਂ ਦੀ ਮੰਦੀ ਹਾਲਤ 'ਤੇ ਚਿੰਤਾ ਜਤਾਉਂਦਿਆਂ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਕਿਹਾ ਹੈ ਕਿ ਪਾਕਿਸਤਾਨੀ ਜੇਲ੍ਹਾਂ 'ਚ ਮਾਮਲਾ ਚਲਾਏ ਬਿਨਾਂ ਡੱਕੇ ਸਿੱਖ ਕੈਦੀਆਂ ਦੀ ਸੂਚੀ ਉਨ੍ਹਾਂ ਨੂੰ ਫੌਰਨ ਮੁਹੱਈਆ ਕਰਵਾਈ ਜਾਵੇ। (ਪੰਜਾਬੀ ਟ੍ਰਿਬਿਊਨ)

## ਕਾਸ਼ੀਪੁਰ ਵਿਚ ਸਿੱਖਾਂ ਨੂੰ ਨਗਰ ਕੀਰਤਨ ਕੱਢਣ ਤੋਂ ਰੋਕਿਆ ਗਿਆ

ਚੰਡੀਗੜ੍ਹ—ਉਤਰਾਂਚਲ ਦੇ ਕਸਬੇ ਕਾਸ਼ੀਪੁਰ ਵਿਚ, ਜਿਥੇ ਪਹਿਲਾਂ ਹੀ ਸਿੱਖ ਉਤਰਾਂਚਲ ਸਰਕਾਰ ਵਲੋਂ ਉਜਾੜੇ ਦੀ ਕਾਰਵਾਈ ਤੋਂ ਗ਼ਮ ਅਤੇ ਗੁੱਸੇ ਵਿਚ ਹਨ, ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੇ ਸੰਬੰਧ ਵਿਚ ਨਗਰ ਕੀਰਤਨ ਕੱਢਣ ਤੋਂ ਰੋਕ ਦਿੱਤਾ ਗਿਆ। ਇਸ ਕਾਰਵਾਈ ਦੀ ਵੱਖ-ਵੱਖ ਆਗੂਆਂ ਵਲੋਂ ਨਿਖੇਧੀ ਕੀਤੀ ਗਈ। (ਟਾਈਮਜ਼ ਆਫ਼ ਇੰਡੀਆ)

## ਛੋਟੀ ਉਮਰ ਦੇ ਪਿਅੱਕੜਾਂ ਨੂੰ ਪੀਣ ਲਈ ਉਕਸਾਉਂਦੀ ਹੈ ਸ਼ਰਾਬ ਇਸ਼ਤਿਹਾਰਬਾਜ਼ੀ

ਨਿਊਯਾਰਕ, 4 ਜਨਵਰੀ—'ਨੈਸ਼ਨਲ ਇੰਸਟੀਚਿਊਟ ਆਫ਼ ਅਲਕੋਹਲ ਅਬਿਊਜ਼ ਐਂਡ ਅਲੋਕਹਲਿਜ਼ਮ' ਵਲੋਂ ਕਰਵਾਏ ਗਏ ਇਕ ਅਧਿਐਨ ਵਿਚ ਇਹ ਗੱਲ ਸਾਹਮਣੇ ਆਈ ਹੈ ਕਿ ਸ਼ਰਾਬ ਦੀ ਇਸ਼ਤਿਹਾਰਬਾਜ਼ੀ ਛੋਟੀ ਉਮਰ ਵਿਚ ਲੋਕਾਂ ਨੂੰ ਸ਼ਰਾਬ ਪੀਣ ਲਈ ਉਕਸਾਉਂਦੀ ਹੈ।

ਯੂਨੀਵਰਸਿਟੀ ਆਫ਼ ਕੋਨੈਕਟੀਕਟ ਦਾ ਡਾ: ਲੇਸਲੀ ਬੀ. ਸਨਾਈਡਰ ਅਤੇ ਉਨ੍ਹਾਂ ਦੇ ਸਾਥੀਆਂ ਨੇ ਇਹ ਅਧਿਐਨ ਕਰਕੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਤਕਰੀਬਨ 20 ਫੀਸਦੀ ਸ਼ਰਾਬ 21 ਸਾਲਾਂ ਤੋਂ ਘੱਟ ਉਮਰ ਦੇ ਲੋਕਾਂ ਵਲੋਂ ਪੀਤੀ ਜਾਂਦੀ ਹੈ। ਜਦੋਂ ਉਹ ਸ਼ਰਾਬ ਪੀ ਲੈਂਦੇ ਹਨ ਤਾਂ ਉਹ ਸ਼ਰਾਬ 'ਤੇ ਬਾਲਗਾਂ ਨਾਲੋਂ ਵੀ ਵੱਧ ਨਿਰਭਰ ਕਰਨ ਲੱਗ ਜਾਂਦੇ ਹਨ। ਛੋਟੀ ਉਮਰ ਦੇ ਲੋਕਾਂ ਵਲੋਂ ਕਾਰ ਹਾਦਸੇ ਕੀਤੇ ਜਾਣ ਦਾ ਮੁੱਖ ਕਾਰਨ ਉਨ੍ਹਾਂ ਦਾ ਸ਼ਰਾਬੀ ਹੋਣਾ ਹੁੰਦਾ ਹੈ।

## ਅਚਾਰੀਆ ਰਾਮਦੇਵ ਵਲੋਂ ਤਿਆਰ ਦਵਾਈਆਂ 'ਚ ਪਸ਼ੂਆਂ ਤੇ ਮਨੁੱਖੀ ਰਹਿੰਦ ਖੂੰਹਦ ਹੋਣ ਦੀ ਪੁਸ਼ਟੀ

ਨਵੀਂ ਦਿੱਲੀ, 4 ਜਨਵਰੀ, ਯੋਗ ਅਚਾਰੀਆ ਗੁਰੂ ਰਾਮਦੇਵ ਵਲੋਂ ਆਯੁਰਵੈਦਿਕ ਫਾਰਮੂਲਿਆਂ ਨਾਲ

ਤਿਆਰ ਦਵਾਈਆਂ ਵਿਚ ਮਨੁੱਖੀ ਅਤੇ ਪਸ਼ੂਆਂ ਦੀ ਰਹਿੰਦ-ਖੂੰਹਦ ਦੇ ਅੰਸ਼ ਮਿਲੇ ਹਨ। ਇਸ ਗੱਲ ਦੀ ਪੁਸ਼ਟੀ ਸੀ. ਪੀ. ਐਮ. ਦੀ ਸੰਸਦ ਮੈਂਬਰ ਬਰਿੰਦਾਕਰਤ ਵਲੋਂ ਮੁਹੱਈਆ ਕਰਵਾਏ ਦੋ ਸੈਂਪਲਾਂ ਦੀ ਸਰਕਾਰ ਵਲੋਂ ਵੱਖ-ਵੱਖ ਲੈਬਾਰਟਰੀਆਂ ਵਿਚ ਕਰਵਾਈ ਜਾਂਚ ਤੋਂ ਸਾਹਮਣੇ ਆਈ ਹੈ।

ਅਚਾਰੀਆ ਰਾਮਦੇਵ ਵਲੋਂ ਉਪਰੋਕਤ ਦੋਸ਼ ਨੂੰ ਝੁਠਲਾਉਂਦਿਆਂ ਕਿਹਾ ਗਿਆ ਹੈ ਕਿ ਦਵਾਈ ਦੇ ਸੈਂਪਲ ਉਨ੍ਹਾਂ ਦੀ ਫਾਰਮੇਸੀ ਤੋਂ ਪ੍ਰਾਪਤ ਨਹੀਂ ਕੀਤੇ ਗਏ ਅਤੇ ਉਨ੍ਹਾਂ ਦੁਆਰਾ ਤਿਆਰ ਕੀਤੀਆਂ ਦਵਾਈਆਂ ਦੇ ਨਹੀਂ ਹਨ। (ਵੱਖ-ਵੱਖ ਟੀ. ਵੀ. ਚੈਨਲ)

(ਪੰਜਾਬੀ ਟ੍ਰਿਬਿਊਨ)

## ਸਰਗਰਮੀਆਂ

**ਸਰਕਲ ਬਿਲਾਸਪੁਰ (ਛਤੀਸਗੜ੍ਹ)**—ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਤੇ ਸਰਕਲ ਦੇ ਮਿਸ਼ਨਰੀ ਵੀਰਾਂ ਵਲੋਂ ਘਰ-ਘਰ ਜਾ ਕੇ ਫ੍ਰੀ ਲਿਟਰੇਚਰ ਵੰਡਿਆ ਅਤੇ ਵੱਖ-ਵੱਖ ਗੁਰਦੁਆਰਿਆਂ ਵਿਚ ਪੁਸਤਕਾਂ ਦੇ ਸਟਾਲ ਲਗਾਏ ਗਏ ਅਤੇ ਸਰਕਲ ਵਲੋਂ 28 ਸਿੱਖ ਫੁਲਵਾੜੀ ਮੈਗਜ਼ੀਨ ਬੁੱਕ ਕੀਤੇ ਗਏ।

**ਸਰਕਲ ਟਿੱਬਾ (ਲੁਧਿਆਣਾ)**—ਸਰਕਲ ਵਲੋਂ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ 'ਤੇ ਗੁਰਦੁਆਰਾ ਗਊਘਾਟ ਅਤੇ ਨਾਮਦੇਵ ਭਵਨ ਵਿਖੇ ਸਟਾਲ ਲਗਾਏ ਗਏ। ਸਰਕਲ ਦੇ ਕਾਰਜਾਂ ਤੋਂ ਪ੍ਰਭਾਵਿਤ ਹੋ ਕੇ ਗੁਰਦੁਆਰਾ ਗਊਘਾਟ ਦੇ ਮੈਨੇਜਰ ਸਾਹਿਬ ਨੇ ਸਰਕਲ ਨੂੰ ਇਕ ਕਮਰਾ ਪੱਕੇ ਤੌਰ 'ਤੇ ਦੇਣ ਦਾ ਵਾਅਦਾ ਕੀਤਾ। ਸਰਕਲ ਵਲੋਂ ਪਿੰਡ ਭਾਮੀਆਂ ਵਿਖੇ ਨਵਾਂ ਸਰਕਲ ਖੋਲ੍ਹਿਆ ਗਿਆ।

**ਦਿੱਲੀ ਸਬ-ਆਫਿਸ**—ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਤੇ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਹਰ ਸਾਲ ਦੀ ਤਰ੍ਹਾਂ **'ਸਿੱਖ ਸਾਹਿਤ ਅਤੇ ਚਿੱਤਰ ਪ੍ਰਦਰਸ਼ਨੀ'** ਦਾ ਆਯੋਜਨ ਕੀਤਾ ਗਿਆ ਜਿਸ ਵਿਚ ਸਿੱਖ ਮਿਸ਼ਨਰੀ ਕਾਲਜ ਦਿੱਲੀ ਦੇ ਵੀਰਾਂ ਨੇ ਵੀ ਵਧ ਚੜ੍ਹ ਕੇ ਹਿੱਸਾ ਲਿਆ। ਇਹ ਪ੍ਰਦਰਸ਼ਨੀ 17 ਦਿਨ ਤੱਕ ਚੱਲੀ ਜਿਸ ਵਿਚ ਸੰਗਤਾਂ ਵਲੋਂ ਭਾਰੀ ਗਿਣਤੀ ਵਿਚ ਲਿਟਰੇਚਰ ਖਰੀਦਿਆ ਗਿਆ ਅਤੇ 250 ਦੇ ਕਰੀਬ ਮੈਗਜ਼ੀਨਾਂ ਦੀ ਬੁਕਿੰਗ ਹੋਈ।

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸੂਰੀਆ ਨਗਰ, ਗਾਜ਼ੀਆਬਾਦ ਦੇ ਪ੍ਰਬੰਧਕਾਂ ਵਲੋਂ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਦੇ ਮੌਕੇ ਕੱਢੀਆਂ ਗਈਆਂ ਪ੍ਰਭਾਤ ਫੇਰੀਆਂ ਵਿਚ ਕਾਲਜ ਵਲੋਂ ਛਪਿਆ ਲਿਟਰੇਚਰ ਘਰ-ਘਰ ਜਾ ਕੇ ਵੰਡਿਆ ਗਿਆ, ਜਿਸ ਦੀ ਸੰਗਤਾਂ ਵਲੋਂ ਕਾਫੀ ਸ਼ਲਾਘਾ ਹੋਈ। ਹਰ ਰੋਜ਼ ਸੰਗਤਾਂ ਘੱਟੋ-ਘੱਟ 20-25 ਘਰਾਂ 'ਚ ਹੁੰਦੇ ਹੋਏ ਗੁਰਦੁਆਰਾ ਸਾਹਿਬ ਵਿਖੇ ਵਾਪਸ ਪਰਤ ਆਉਂਦੀਆਂ।

**ਸਰਕਲ ਲੰਗੜੋਆ**—ਸਰਕਲ ਵਲੋਂ 2-12-05 ਨੂੰ ਗੁਰਦੁਆਰਾ ਸਿੰਘ ਸਭਾ, ਸੜਕਵਾਲਾ, ਲੰਗੜੋਆ ਵਿਖੇ ਆਰਥਿਕ ਪੱਖੋਂ ਪਛੜੇ ਹੋਏ ਪਰਿਵਾਰਾਂ ਦੀਆਂ ਲੜਕੀਆਂ ਵਾਸਤੇ 6 ਮਹੀਨੇ ਲਈ ਮੁਫਤ ਸਿਲਾਈ-ਕਢਾਈ ਸੈਂਟਰ ਚਾਲੂ ਕੀਤਾ ਗਿਆ। ਪਿੰਡ ਦੇ ਸਰਪੰਚ ਸ੍ਰੀ ਮਹਿੰਦਰ ਰਾਮ ਨੇ ਲੜਕੀਆਂ ਵਾਸਤੇ ਸਿਲਾਈ ਮਸ਼ੀਨਾਂ ਦਾ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਲਈ।

**ਸਰਕਲ ਫਤਹਿਗੜ੍ਹ ਸਾਹਿਬ**—ਸਰਕਲ ਵਲੋਂ 22-10-05 ਨੂੰ ਗੁਰੂ ਤੇਗ ਬਹਾਦਰ ਮਾਡਲ ਹਾਈ ਸਕੂਲ, ਨੰਦਪੁਰ (ਕਲੌੜ) ਵਿਖੇ ਵੱਖ-ਵੱਖ ਸਕੂਲਾਂ ਦੇ ਲਗਭਗ 110 ਬੱਚਿਆਂ ਨੇ ਵੱਖ-ਵੱਖ ਮੁਕਾਬਲਿਆਂ ਵਿਚ ਭਾਗ ਲਿਆ। ਪਹਿਲਾ ਸਥਾਨ ਹਾਸਲ ਕਰਨ ਵਾਲੇ ਬੱਚਿਆਂ ਨੂੰ ਇਨਾਮ ਦਿੱਤੇ ਗਏ। ਸਕੂਲ ਦੇ ਪ੍ਰਿੰਸੀਪਲ ਸਾਹਿਬ ਅਤੇ ਸਟਾਫ਼ ਨੇ ਪੂਰਨ ਸਹਿਯੋਗ ਦਿੱਤਾ।

**ਸਰਕਲ ਪਟਿਆਲਾ**—ਸਰਕਲ ਵਲੋਂ ਰੈਗੂਲਰ ਗੁਰਮਤਿ ਸੰਗੀਤ ਅਕੈਡਮੀ, ਲੋਅਰ ਮਾਲ ਪਟਿਆਲਾ ਵਿਖੇ ਸ਼ਾਮ 4 ਤੋਂ 7 ਵਜੇ ਤੱਕ ਹਰਮੋਨੀਅਮ ਅਤੇ ਤਬਲੇ ਦੀ ਕਲਾਸ ਚਲਾਈ ਜਾ ਰਹੀ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਕੋਈ ਫੀਸ ਨਹੀਂ ਲਈ ਜਾਂਦੀ। ਸਰਕਲ ਵਲੋਂ ਹੀ ਸ਼ਹਿਰ ਦੇ ਵੱਖ-ਵੱਖ ਗੁਰਦੁਆਰਿਆਂ 'ਚ ਅਤੇ ਵੱਖ-ਵੱਖ ਥਾਵਾਂ ਤੇ ਕਈ ਕਲਾਸਾਂ ਅਤੇ ਗੁਰਮਤਿ ਸੰਗੀਤ ਅਕੈਡਮੀਆਂ ਚੱਲ ਰਹੀਆਂ ਹਨ ਜਿਨ੍ਹਾਂ ਵਿਚ ਕੋਈ ਫੀਸ ਨਹੀਂ ਲਈ ਜਾਂਦੀ। ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਦੀਆਂ ਕਲਾਸਾਂ ਵੱਖ-ਵੱਖ ਜਗ੍ਹਾ ਤੇ ਚੱਲ ਰਹੀਆਂ ਹਨ।

**ਕੱਥੂ ਨੰਗਲ ਸਰਕਲ**—ਸਰਕਲ ਵਲੋਂ 3-11-05 ਤੋਂ 5-11-05 ਤੱਕ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਗੱਦੀ ਦਿਵਸ ਨੂੰ ਸਮਰਪਿਤ ਤਿੰਨ ਰੋਜ਼ਾ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਮਿਸ਼ਨਰੀ ਵੀਰਾਂ ਨੇ ਕੀਰਤਨ ਅਤੇ ਗੁਰਮਤਿ ਵਿਚਾਰਾਂ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ।

**ਸਰਕਲ ਲਖੀਮਪੁਰ ਖੀਰੀ (ਯੂ. ਪੀ.)**—ਸਰਕਲ ਵਲੋਂ ਹਰਗਾਂਵ, ਜ਼ਿਲ੍ਹਾ ਸੀਤਾਪੁਰ ਵਿਖੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਉਤੇ ਇਕ ਗੁਰਮਤਿ ਸਮਾਗਮ ਕੀਤਾ ਗਿਆ। 15-11-05 ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਲਖੀਮਪੁਰ ਖੀਰੀ ਵਿਖੇ ਪ੍ਰੋਗਰਾਮ ਦਿੱਤਾ ਗਿਆ। 24-11-05 ਨੂੰ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਵਸ ਤੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਵਿਖੇ ਬੱਚਿਆਂ ਅਤੇ ਮਿਸ਼ਨਰੀ ਵੀਰਾਂ ਵਲੋਂ ਪ੍ਰੋਗਰਾਮ ਦਿੱਤੇ ਗਏ।

**ਬਰੇਲੀ ਸਰਕਲ**—ਸਰਕਲ ਵਲੋਂ 25-10-05 ਤੋਂ 31-10-05 ਪਿੰਡ ਰੂਹੀਆ, ਜ਼ਿਲ੍ਹਾ ਪੀਲੀਭੀਤ, ਵਿਖੇ ਬਾਬਾ ਦੀਪ ਸਿੰਘ ਜੀ ਦਾ ਸ਼ਹੀਦੀ ਪੁਰਬ ਮਨਾਇਆ ਗਿਆ ਜਿਸ ਵਿਚ ਧਾਰਮਿਕ ਪੁਸਤਕਾਂ ਦਾ ਸਟਾਲ ਅਤੇ ਧਾਰਮਿਕ ਫੋਟੋਆਂ ਦੀ ਪ੍ਰਦਰਸ਼ਨੀ ਲਗਾਈ ਗਈ ਅਤੇ ਫਰੀ ਲਿਟਰੇਚਰ ਵੰਡਿਆ ਗਿਆ। ਮਿਸ਼ਨਰੀ ਵੀਰਾਂ ਨੇ ਕੀਰਤਨ, ਕਵੀਸ਼ਰੀ ਨਾਲ ਸੰਗਤਾਂ ਨੂੰ ਨਿਹਾਲ ਕੀਤਾ। 100 ਦੇ ਕਰੀਬ ਸਿੱਖ ਫੁਲਵਾੜੀ ਮੈਗਜ਼ੀਨ ਦੇ

ਮੈਂਬਰ ਬਣਾਏ ਗਏ। ਸਮਾਗਮ ਤੋਂ ਬਾਅਦ ਮਿਸ਼ਨਰੀ ਵੀਰ ਸ: ਅਰਜਨ ਸਿੰਘ ਜੀ ਨੇ ਨੌਜੁਆਨਾਂ ਨੂੰ ਇਕੱਠਾ ਕਰਕੇ ਕੇਸਾਂ ਦੀ ਮਹਾਨਤਾ ਬਾਰੇ ਦੱਸਿਆ, ਜਿਸ ਤੋਂ ਪ੍ਰਭਾਵਿਤ ਹੋ ਕੇ ਕਈ ਵੀਰਾਂ ਨੇ ਕੇਸ ਨਾ ਕਤਲ ਕਰਨ ਦਾ ਪ੍ਰਣ ਕੀਤਾ।

## ਸ਼ਹੀਦੀ ਹਫ਼ਤਾ ਮਨਾਇਆ ਗਿਆ

ਸਿੱਖ ਮਿਸ਼ਨਰੀ ਕਾਲਜ ਅਨੰਦਪੁਰ ਸਾਹਿਬ ਵਲੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਗੁਜਰੀ ਜੀ ਅਤੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਸਮਰਪਿਤ "ਸ਼ਹੀਦੀ ਹਫ਼ਤਾ" 21-12-05 ਤੋਂ ਲੈ ਕੇ 28-12-05 ਤੱਕ ਮਨਾਇਆ ਗਿਆ। ਇਸ ਸ਼ਹੀਦੀ ਹਫ਼ਤੇ ਦੀ ਆਰੰਭਤਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਤਰਲੋਚਨ ਸਿੰਘ ਜੀ ਵਲੋਂ ਗੁ: ਸੀਸ ਗੰਜ ਸਾਹਿਬ ਵਿਖੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਉਪਰੰਤ ਕੀਤੀ ਗਈ। ਇਸ ਸਮੇਂ ਸਿੰਘ ਸਾਹਿਬ ਵਲੋਂ ਸਿੱਖ ਮਿਸ਼ਨਰੀ ਕਾਲਜ ਅਨੰਦਪੁਰ ਸਾਹਿਬ ਦੀ ਭਰਪੂਰ ਪ੍ਰਸੰਸਾ ਕੀਤੀ ਗਈ ਅਤੇ ਹੋਰ ਧਰਮ ਦੇ ਖੇਤਰ ਵਿਚ ਜੁੜੀਆਂ ਜਥੇਬੰਦੀਆਂ ਨੂੰ ਸਿੱਖ ਮਿਸ਼ਨਰੀ ਕਾਲਜ ਵਾਂਗ ਹੀ ਘਰ ਘਰ ਪਹੁੰਚ ਕਰਕੇ ਧਰਮ ਪ੍ਰਚਾਰ ਕਰਨ ਦੀ ਪ੍ਰੇਰਨਾ ਕੀਤੀ ਗਈ।

ਕਾਲਜ ਵਲੋਂ ਸ਼ਹੀਦੀ ਹਫ਼ਤੇ ਦੌਰਾਨ ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ, ਨੰਗਲ, ਨੂਰਪੁਰਬੇਦੀ, ਬਲਾਕਾਂ ਦੇ ਪਿੰਡਾਂ ਵਿਚ ਜਾ ਕੇ 6000 ਘਰਾਂ ਵਿਚ ਪਹੁੰਚ ਕੇ ਫਰੀ ਲਿਟਰੇਚਰ ਵੰਡਿਆ ਗਿਆ, 250 ਦੇ ਕਰੀਬ ਸਿੱਖ ਫੁਲਵਾੜੀ ਮੈਗਜ਼ੀਨ ਵੰਡੇ/ਬੁੱਕ ਕੀਤੇ ਗਏ ਅਤੇ ਪ੍ਰਿੰਸੀਪਲ ਜੀ ਵਲੋਂ ਵੱਖ-ਵੱਖ ਪਿੰਡਾਂ ਵਿਚ ਗੁਰ-ਇਤਿਹਾਸ, ਸਿੱਖ ਇਤਿਹਾਸ, ਗੁਰਬਾਣੀ ਅਤੇ ਸਮਾਜ ਅੰਦਰ ਫੈਲੀਆਂ ਬੁਰਾਈਆਂ ਨਸ਼ਾ, ਪਤਿਤਪੁਣਾ, ਭਰੂਣ ਹੱਤਿਆ, ਦਾਜ ਦਹੇਜ ਵਰਗੀਆਂ ਬੀਮਾਰੀਆਂ ਤੋਂ ਮੁਕਤ ਹੋ ਕੇ ਚੰਗੇ ਜੀਵਨ ਨੂੰ ਜਿਉਣ ਦੀ ਜਾਚ ਆਪਣੇ ਲੈਕਚਰਾਂ ਰਾਹੀਂ ਦੱਸੀ ਗਈ।

ਕਾਲਜ ਵਲੋਂ ਇਲਾਕੇ ਦੇ ਵੱਖ-ਵੱਖ ਹਸਪਤਾਲਾਂ ਵਿਚ ਜਾ ਕੇ ਰੋਗੀਆਂ ਦੀ ਦੇਹ ਅਰੋਗਤਾ ਲਈ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ ਗਈ ਅਤੇ ਉਹਨਾਂ ਨੂੰ ਫਰੀ ਲਿਟਰੇਚਰ ਵੰਡਿਆ ਗਿਆ।

ਕਾਲਜ ਵਲੋਂ ਮਨਾਏ ਗਏ ਸ਼ਹੀਦੀ ਹਫ਼ਤੇ ਦੌਰਾਨ ਹਰ ਵਰਗ ਵਲੋਂ ਭਾਰੀ ਉਤਸ਼ਾਹ ਨਾਲ ਸਾਥ ਕੀਤਾ ਗਿਆ ਅਤੇ ਸਮੁੱਚੇ ਪ੍ਰੋਗਰਾਮ ਵਿਚ ਸਿੱਖ ਮਿਸ਼ਨਰੀ ਕਾਲਜ, ਅਨੰਦਪੁਰ ਸਾਹਿਬ ਤੋਂ ਪ੍ਰਿੰਸੀਪਲ ਸੁਰਿੰਦਰ ਸਿੰਘ ਜੀ, ਸ੍ਰ: ਜਗਮੋਹਨ ਸਿੰਘ ਡਿਪਟੀ ਆਰਗੇਨਾਈਜ਼ਰ (ਰੋਪੜ ਜ਼ੋਨ), ਸ੍ਰ: ਇੰਦਰਜੀਤ ਸਿੰਘ ਬੈਂਕ ਮੈਨੇਜਰ ਦਰਸ਼ਨ ਸਿੰਘ ਬਣੀ,। ਸ: ਪਰਮਜੀਤ ਸਿੰਘ ਬੈਂਕ ਮੈਨੇਜਰ, ਸ੍ਰ: ਜਸਵਿੰਦਰ ਸਿੰਘ ਚਵਰੇਵਾਲ ਨੂਰਪੁਰਬੇਦੀ, ਸ੍ਰ: ਗੁਰਚਰਨ ਸਿੰਘ, ਸ੍ਰ: ਸੁਰਿੰਦਰ ਸਿੰਘ ਸੋਨੀ ਸਰਕਲ ਇੰਚਾਰਜ ਅਨੰਦਪੁਰ ਸਾਹਿਬ, ਸ. ਗੁਰਿੰਦਰ ਸਿੰਘ ਜੁਗਨੂੰ, ਸ੍ਰ: ਜਸਵਿੰਦਰਪਾਲ ਸਿੰਘ ਰਾਜਾ, ਸ੍ਰ: ਗੁਰਪ੍ਰੀਤ ਸਿੰਘ ਗੋਲਡੀ, ਮੈਨੇਜਰ ਮਨੋਹਰ ਸਿੰਘ, ਸ੍ਰ: ਅਕਬਾਲ ਸਿੰਘ ਸਰਕਲ ਇੰਚਾਰਜ ਨੰਗਲ ਟਾਊਨਸ਼ਿਪ, ਸ੍ਰ: ਨਰਿੰਦਰ ਸਿੰਘ ਅਤੇ ਕਾਲਜ ਦੇ ਸਾਰੇ ਵਿਦਿਆਰਥੀ ਸ਼ਾਮਲ ਹੋਏ।

*—ਅਕਬਾਲ ਸਿੰਘ (ਸੁਪਰਡੈਂਟ)*
*ਸਿੱਖ ਮਿਸ਼ਨਰੀ ਕਾਲਜ,*
*ਅਨੰਦਪੁਰ ਸਾਹਿਬ, ਰੋਪੜ*

## ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਦੀ ਸ਼ਖ਼ਸੀਅਤ ...(ਸਫ਼ਾ 25 ਦੀ ਬਾਕੀ)

ਕੇ ਮੁਕਾਬਲਾ ਨਾ ਹੋਇਆ ਹੋਵੇ, ਨਾ ਹੀ ਅੱਗੇ ਲਈ ਖਾਲਸਾ ਫੌਜ ਦੇ ਸਿਪਾਹੀਆਂ ਨੇ ਆਪਸ ਵਿਚ ਇਤਨਾ ਗੂੜ੍ਹਾ ਜਮਾਓ ਦੱਸਿਆ ਹੋਵੇ।[14]

ਸ਼ਾਮ ਸਿੰਘ ਅਟਾਰੀ ਮੈਦਾਨੇ-ਜੰਗ ਵਿਚ ਸ਼ਹੀਦ ਹੋਏ। ਤੀਸਰੇ ਦਿਨ 12 ਫਰਵਰੀ 1846 ਨੂੰ ਉਨ੍ਹਾਂ ਦਾ ਮ੍ਰਿਤਕ ਸਰੀਰ ਅਟਾਰੀ ਲਿਆਂਦਾ ਗਿਆ। ਉਨ੍ਹਾਂ ਦੀ ਧਰਮ ਪਤਨੀ ਨੂੰ ਪਤਾ ਸੀ ਕਿ ਜੇ ਸਿੰਘ ਲੜਾਈ ਹਾਰ ਗਏ ਤਾਂ ਸ: ਸ਼ਾਮ ਸਿੰਘ ਅਟਾਰੀ ਜੀਉਂਦੇ ਵਾਪਸ ਨਹੀਂ ਆਉਣਗੇ। ਸ: ਸ਼ਾਮ ਸਿੰਘ ਦੀ ਯਾਦਗਾਰ ਅਟਾਰੀ ਪਿੰਡ ਦੇ ਬਾਹਰਵਾਰ ਹੈ।

### ਫੁੱਟ ਨੋਟ ਅਤੇ ਟਿੱਪਣੀਆਂ

1. ਗ੍ਰਿਫਿਨ ਪੰਜਾਬ ਚੀਫਸ, ਭਾਗ ਪਹਿਲਾ ਪੰ. 238, ਐਡੀਸ਼ਨ 1890
2. ਓਹੀ ਹੋਰ ਦੇਖੋ ਰਈਸਾਨ ਪੰਜਾਬ ਪੰਨਾ 61
3. ਗਿ: ਗਿਆਨ ਸਿੰਘ ਪੰਥ ਪ੍ਰਕਾਸ਼, ਦੂਜੀ ਜਿਲਦ ਪੰ: 836.
4. ਡਾ: ਚੋਪੜਾ ਪੰਜਾਬ ਐਜ਼ ਸੋਵਰੇਨ ਸਟੇਟ ਪੰ: 163
5. ਮੁਹੰਮਦ ਲਤੀਫ ਹਿਸਟਰੀ ਆਫ ਪੰਜਾਬ ਪੰ: 414-16 ਹੋਰ ਦੇਖੋ ਮੋਹਨ ਲਾਲ ਓਹੀ ਉਮਾਦਤ ਤਵਾਰੀਖ ਪੰ: 227-40
6. ਕਨਿੰਘਮ ਓਹੀ ਪੰ: 192, ਹੋਰ ਦੇਖੋ ਵਾਈਕਾਊਂਟ ਹਾਰਡਿੰਗ ਰੂਲਰਜ਼ ਆਫ ਇੰਡੀਆ ਪੰ: 113, ਖਰੋਨਟਨ, ਹਿਸਟਰੀ ਆਫ ਪੰਜਾਬ ਪੰ: 815
7. ਮੈਗਰੇਗਰ ਹਿਸਟਰੀ ਆਫ ਸਿਖਸ ਪੰ: 146
8. ਪੰਜਾਬ ਚੀਫਸ ਓਹੀ ਪੰ: 243
9. ਚੋਪੜਾ, ਓਹੀ ਪੰ: 164
10. ਗਦੀ ਹਸਨ ਤੇ ਰਜਬ ਅਲੀ, ਰਈਸਾਨਿ-ਪੰਜਾਬ ਪੰ: 66 ਦੇਖੋ ਪੰਥ ਪ੍ਰਕਾਸ਼ ਪੰ: 837
11. ਖਰੋਨਟਨ ਓਹੀ ਪੰ: 352
12. ਮੁਤੋ ਰੀਪੋਟ ਪੰ: 9
13. ਮੈਗ੍ਰੇਗਰ ਓਹੀ, ਪੰ: 238
14. ਵਾਈਕਾਊਟ ਓਹੀ, ਪੰ: 118

ਸਿਹਤ-ਸੰਭਾਲ

# ਕਈ ਬੀਮਾਰੀਆਂ ਦੀ ਦਵਾ ਹੈ ਕਰੇਲਾ

*—ਸ੍ਰੀ ਪੀ. ਪੀ. ਵਰਮਾ*

ਕਰੇਲੇ ਦਾ ਜੂਸ ਆਪਣੇ ਆਪ ਵਿਚ ਇਕ ਅਮਰ ਪਿਆਲਾ ਹੈ। ਇਸ ਜੂਸ ਨੂੰ ਜਿਸ ਨੇ ਆਪਣੀ ਸਮਰੱਥਾ ਅਨੁਸਾਰ ਕਾਲਾ ਅਤੇ ਆਇਓਡੀਨ ਚਿੱਟਾ ਲੂਣ ਪਾ ਕੇ ਪੀ ਲਿਆ, ਸਮਝੋ ਉਸਨੇ ਕਈ ਦਰਜਨ ਬੀਮਾਰੀਆਂ ਦਾ ਇਲਾਜ ਕਰ ਲਿਆ। ਘਰਾਂ ਵਿਚ ਆਮ ਤੌਰ 'ਤੇ ਔਰਤਾਂ ਕਰੇਲੇ ਨੂੰ ਮਸਾਲਿਆਂ ਨਾਲ ਭਰ ਕੇ ਅਤੇ ਘਿਓ, ਤੇਲ ਵਿਚ ਭੁੰਨ ਕੇ ਸਬਜ਼ੀ ਦੇ ਰੂਪ ਵਿਚ ਬਣਾਉਂਦੀਆਂ ਹਨ ਜਿਸ ਕਾਰਨ ਕਰੇਲੇ ਦੇ ਅੱਧੇ ਗੁਣ ਜਾਂਦੇ ਰਹਿੰਦੇ ਹਨ। ਕਰੇਲੇ ਨੂੰ ਬਣਾਉਣ ਤੋਂ ਪਹਿਲਾਂ ਅਕਸਰ ਨਮਕ ਨਾਲ ਲਿਬੇੜ ਕੇ ਧੁੱਪੇ ਛਿਲ ਕੇ ਰੱਖਿਆ ਜਾਂਦਾ ਹੈ ਤਾਂ ਕਿ ਇਸ ਦੀ ਕੁੜੱਤਣ ਜਾਂਦੀ ਰਹੇ। ਕਰੇਲੇ ਨੂੰ ਜੇ ਸਬਜ਼ੀ ਬਣਾਉਣ ਵੇਲੇ ਅੱਧਾ ਕੱਚਾ ਰੱਖਿਆ ਜਾਵੇ ਤਾਂ ਇਹ ਕਾਫੀ ਲਾਭਦਾਇਕ ਹੋ ਸਕਦਾ ਹੈ।

ਕਰੇਲੇ ਵਿਚ ਵਿਟਾਮਿਨ ਬੀ-ਵਨ, ਵਿਟਾਮਿਨ ਬੀ-ਟੂ ਅਤੇ ਸੀ ਤੋਂ ਇਲਾਵਾ ਕੈਲਸ਼ੀਅਮ, ਫਾਸਫੋਰਸ, ਆਇਰਨ, ਕੌਪਰ ਅਤੇ ਪੋਟਾਸ਼ੀਅਮ ਹੁੰਦਾ ਹੈ। ਕਰੇਲਾ ਮਨੁੱਖ ਦੇ ਖ਼ੂਨ ਨੂੰ ਸਾਫ਼ ਰੱਖਣ ਵਿਚ ਕਾਫੀ ਮਦਦ ਕਰਦਾ ਹੈ। ਇਹ ਸ਼ੂਗਰ ਅਤੇ ਗਠੀਆ ਰੋਗ ਦਾ ਦੁਸ਼ਮਣ ਹੈ ਅਤੇ ਸ਼ੂਗਰ ਵਾਲੇ ਵਿਅਕਤੀ ਇਸ ਬੀਮਾਰੀ ਨੂੰ ਕੰਟਰੋਲ ਕਰਨ ਲਈ ਅਕਸਰ ਕਰੇਲੇ ਦੀ ਸਬਜ਼ੀ ਖਾਂਦੇ ਹਨ ਜਾਂ ਜੂਸ ਪੀਂਦੇ ਹਨ। ਕਰੇਲਾ ਕਾਸਟਰੋਲ ਵਧਣ ਨਹੀਂ ਦਿੰਦਾ। ਜਿਹੜੇ ਲੋਕ ਸ਼ੂਗਰ, ਵਧੇਰੇ ਕਾਸਟਰੋਲ ਆਦਿ ਵਰਗੀਆਂ ਬੀਮਾਰੀਆਂ ਤੋਂ ਗ੍ਰਸੇ ਹੋਏ ਹਨ ਉਹ ਵੀ ਕਰੇਲਾ ਖਾ ਕੇ ਇਨ੍ਹਾਂ ਬੀਮਾਰੀਆਂ ਤੋਂ ਹਮੇਸ਼ਾ ਦੂਰ ਰਹਿ ਸਕਦੇ ਹਨ। ਆਪਣੀ ਸਿਹਤ ਪ੍ਰਤੀ ਸੁਚੇਤ ਰਹਿਣ ਵਾਲੇ ਵਿਅਕਤੀ ਕਰੇਲੇ ਦਾ ਸੇਵਨ ਅਕਸਰ ਆਪਣੇ ਭੋਜਨ ਦੌਰਾਨ ਸਬਜ਼ੀ ਜਾਂ ਜੂਸ ਦੇ ਰੂਪ ਵਿਚ ਕਰਦੇ ਹਨ।

ਕਰੇਲਾ ਭਾਵੇਂ ਬਹੁਤੇ ਬਜ਼ੁਰਗਾਂ ਅਤੇ ਬੀਮਾਰ ਵਿਅਕਤੀਆਂ ਦੀ ਹਰਮਨ ਪਿਆਰੀ ਸਬਜ਼ੀ ਹੈ ਪਰ ਇਸ਼ ਨੂੰ ਬੱਚਿਆਂ, ਨੌਜੁਆਨਾਂ ਦੀ ਵੀ ਖ਼ੁਰਾਕ ਬਣਾਉਣਾ ਜ਼ਰੂਰੀ ਹੈ ਅਤੇ ਇਹ ਚੰਗਾ ਕੰਮ ਸੁਆਣੀਆਂ ਕਰ ਸਕਦੀਆਂ ਹਨ।

ਕਰੇਲਾ ਪੇਟ ਦੀਆਂ ਬੀਮਾਰੀਆਂ ਤੋਂ ਤਾਂ ਮੁਕਤੀ ਦਿਵਾਉਂਦਾ ਹੀ ਹੈ, ਨਾਲ ਨਾਲ ਇਹ ਜਿਗਰ ਦੀਆਂ ਬੀਮਾਰੀਆਂ ਉਤੇ ਵੀ ਕਾਬੂ ਪਾਉਂਦਾ ਹੈ। ਚਰਕਸੰਹਿਤਾ ਅਨੁਸਾਰ ਕਰੇਲਾ ਤਿੰਨ ਦਰਜਨ ਬੀਮਾਰੀਆਂ ਉਤੇ ਸਿੱਧਾ ਅਸਰ ਕਰਕੇ ਉਨ੍ਹਾਂ ਨੂੰ ਘਟਾਉਣ ਅਤੇ ਜਾਂ ਫੇਰ ਉਨ੍ਹਾਂ ਨੂੰ ਜੜ੍ਹੋਂ ਖਤਮ ਕਰਨ ਲਈ ਅਸਰ ਕਰਦਾ ਹੈ, ਬਸ਼ਰਤੇ ਇਨ੍ਹਾਂ ਬੀਮਾਰੀਆਂ ਨੇ ਬੰਦੇ ਨੂੰ ਪੂਰੀ ਤਰ੍ਹਾਂ ਜਕੜਿਆ ਨਾ ਹੋਵੇ। ਸੂਖਮ ਪੇਟ ਵਾਲੇ ਵਿਅਕਤੀਆਂ ਨੂੰ ਕਰੇਲੇ ਤੋਂ ਥੋੜ੍ਹਾ ਪ੍ਰਹੇਜ਼ ਕਰਨਾ ਜ਼ਰੂਰੀ ਹੈ। ਕਰੇਲੇ ਦੇ ਕਈ ਲਾਭਾਂ ਕਾਰਨ ਇਸ ਨੂੰ ਅਮਰ ਕੌੜਾ ਫਲ ਵੀ ਕਹਿੰਦੇ ਹਨ।

## ਘਰੇਲੂ ਨੁਸਖੇ

**—ਪੇਸ਼ਃ ਰਾਜਨ ਸ਼ਰਮਾ ਕੁਰਾਲੀ**

* ਕਿਸੇ ਨੂੰ ਜ਼ੁਕਾਮ ਹੈ ਤਾਂ ਤੁਲਸੀ ਦੀਆਂ ਸੱਤ ਕੁ ਪੱਤੀਆਂ ਤੇ ਸੱਤ ਕੁ ਹੀ ਕਾਲੀਆਂ ਮਿਰਚਾਂ ਦਾ ਕਾਹਵਾ ਦਿਓ। ਜ਼ੁਕਾਮ ਦੂਰ ਹੋ ਜਾਵੇਗਾ।
* ਮੂੰਹ 'ਚੋਂ ਬਦਬੂ ਆਉਂਦੀ ਹੈ ਤਾਂ ਇਕ ਗਿਲਾਸ ਪਾਣੀ 'ਚ ਇਕ ਨਿੰਬੂ ਦਾ ਰਸ ਮਿਲਾ ਕੇ ਸਵੇਰੇ ਚੂਲੀ ਕਰਨ ਲਈ ਦਿਓ। ਬਦਬੂ ਦੂਰ ਹੋ ਜਾਵੇਗੀ।
* ਮੂੰਹ 'ਚ ਛਾਲੇ ਹਨ ਤਾਂ ਚਮੇਲੀ ਅਤੇ ਤੁਲਸੀ ਦੀਆਂ ਪੱਤੀਆਂ ਚਬਾਓ, ਆਰਾਮ ਮਿਲੇਗਾ।
* ਕਬਜ਼ ਹੈ ਤਾਂ ਰਾਤ ਨੂੰ ਸੌਣ ਤੋਂ ਪਹਿਲਾਂ 10-12 ਮੁਨੱਕੇ ਧੋ ਕੇ ਬੀਜ ਕੱਢ ਕੇ ਦੁੱਧ ਵਿਚ ਉਬਾਲ ਕੇ ਖਾਓ ਤੇ ਫੇਰ ਉਪਰੋਂ ਦੁੱਧ ਪੀ ਲਓ। ਕਬਜ਼ ਦੂਰ ਹੋ ਜਾਵੇਗੀ।

# ਰੋਕੋ ਰੋਕੋ ਪਤਿਤਪੁਣਾ

**—ਸ: ਹਰਬੰਸ ਸਿੰਘ 'ਸੱਜਣ' ਥਾਈਲੈਂਡ**

ਰੋਕੋ ਰੋਕੋ ਪਤਿਤ-ਪੁਣਾ
ਵਧ ਨਾ ਜਾਏ ਕਈ ਗੁਣਾ।
ਸੁਣੋ ਸੁਣੋ ਮੇਰੇ ਭੈਣ ਭਰਾਓ।
ਸਾਰੇ ਮਿਲਕੇ ਜ਼ੋਰ ਲਗਾਓ।
ਸੁਣੋ ਸੁਣੋ ਤੁਸੀਂ ਸਿੱਖ ਸਰਦਾਰੋ।
ਸਾਰੇ ਮਿਲਕੇ ਹੰਭਲਾ ਮਾਰੋ।
ਰੋਕੋ ਰੋਕੋ ਪਤਿਤ-ਪੁਣਾ
ਵਧ ਨਾ ਜਾਏ ਕਈ ਗੁਣਾ।

ਸੁਣੋ ਸੁਣੋ ਤੁਸੀਂ ਜਥੇਦਾਰੋ।
ਸਾਰੇ ਬੈਠ ਕੇ ਸੋਚ ਵੀਚਾਰੋ।
ਲਿਖੋ ਲਿਖੋ ਤੁਸੀਂ ਲੇਖ ਲਿਖਾਰੀ।
ਆਪਣੀ ਸ਼ਕਤੀ ਵਰਤੋ ਸਾਰੀ।
ਰੋਕੋ ਰੋਕੋ ਪਤਿਤ-ਪੁਣਾ
ਵਧ ਨਾ ਜਾਏ ਕਈ ਗੁਣਾ।
ਸੁਣੋ ਸੁਣੋ ਤੁਸੀਂ ਕੀਰਤਨ ਕਰਦੇ।
ਸੁਣੋ ਸੁਣੋ ਜੋ ਕਥਾ ਹੋ ਕਰਦੇ।

ਤੁਸੀਂ ਸੇਵਕ ਹੋ ਸਤਿਗੁਰ ਦਰ ਦੇ।
ਸੁਣੋ ਸੁਣੋ ਪਰਦੇਸੀ ਸਿੰਘੋ।
ਸੁਣੋ ਸੁਣੋ ਤੁਸੀਂ ਦੇਸੀ ਸਿੰਘੋ।
ਵੀਰ ਕਵੀਓ ਕਵਿਤਾ ਬੋਲੋ।
ਐਸੇ ਐਸੇ ਸ਼ਬਦ ਟਟੋਲੋ।
ਰੋਕੋ ਰੋਕੋ ਪਤਿਤ ਪੁਣਾ।
ਵਧ ਨਾ ਜਾਏ ਕਈ ਗੁਣਾ।

# ਕਰਿ ਕੀਰਤਨੁ ਹੋਇ ਉਧਾਰੁ-5

—ਸ: ਜਗਜੀਤ ਸਿੰਘ ਕੋਹਾੜਕਾ, ਪ੍ਰਿੰਸੀਪਲ ਗੁਰਮਤਿ ਸੰਗੀਤ ਅਕੈਡਮੀ, ਲੋਅਰ ਮਾਲ, ਪਟਿਆਲਾ।

## ਰਾਗ ਕਲਿਆਣ

ਰਾਗ ਕਲਿਆਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਤਰਤੀਬ ਅਨੁਸਾਰ 29ਵੇਂ ਸਥਾਨ ਤੇ ਰਾਗ ਕਾਨੜਾ ਤੋਂ ਪਹਿਲਾਂ ਅੰਕਤ ਹੈ। ਇਸ ਰਾਗ ਵਿਚ ਗੁਰੂ ਰਾਮਦਾਸ ਜੀ ਦੀ ਅਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਦਰਜ ਹੈ। ਇਸ ਰਾਗ ਨੂੰ ਗੁਣੀ-ਜਨ ਖੁਸ਼ੀਆਂ ਅਤੇ ਖੇੜੇ ਵੰਡਣ ਵਾਲਾ ਰਾਗ ਮੰਨਦੇ ਹਨ। ਗੁਰੂ ਸਾਹਿਬ ਇਸ ਰਾਗ ਦੇ ਜ਼ਰੀਏ ਇਕ ਅਕਾਲ ਪੁਰਖ ਨੂੰ ਮਿਲਣ ਦੀ ਲੋਚਾ ਲੈ ਕੇ ਫੁਰਮਾਨ ਕਰਦੇ ਹਨ :

**ਹਉ ਤੁਮਰੀ ਕਰਉ ਨਿਤ ਆਸ, ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥** (ਪੰਨਾ ੧੩੨੧)

ਸ਼ਾਸਤਰੀ ਸੰਗੀਤ ਵਿਚ ਇਸ ਰਾਗ ਨੂੰ ਯਮਨ ਕਰਕੇ ਜਾਣਿਆ ਜਾਂਦਾ ਹੈ। 'ਰਾਗ ਬਿੰਬ' ਗ੍ਰੰਥ ਵਿਚ ਇਸ ਰਾਗ ਦੇ ਬਾਰੇ ਇਕ ਦੋਹਰੇ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ :

**ਪਹਿਲੇ ਪਹਿਰ ਨਿਤ ਗਾਈਏ ਗ ਨੀ ਕਰਿ ਸੰਵਾਦ ॥**
**ਜਾਤੀ ਸੰਪੂਰਨ ਤੀਵਰ ਮਧਿਅਮ ਯਮਨ ਹੈ ਮੁੱਖ ਰਾਗ ॥**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਰਾਤਰੀ ਦੇ ਪਹਿਲੇ ਪਹਿਰ ਇਸ ਰਾਗ ਦੇ ਅੰਤਰਗਤ ਹੀ ਕੀਰਤਨ ਚੌਂਕੀ ਭਾਵ ਕਲਿਆਣ ਦੀ ਚੌਂਕੀ ਦਾ ਗਾਇਨ ਕੀਤਾ ਜਾਂਦਾ ਹੈ। ਇਸ ਰਾਗ ਦਾ ਨਦਾਤਮਿਕ ਸਵਰੂਪ ਇਸ ਪ੍ਰਕਾਰ ਹੈ :

ਥਾਟ : ਕਲਿਆਣ। ਵਾਦੀ : ਗੰਧਾਰ (ਗ)। ਰਾਗ : ਕਲਿਆਣ।
ਸੰਵਾਦੀ : ਨੀਸ਼ਾਦ (ਨੀ)। ਜਾਤੀ : ਸੰਪੂਰਨ। ਸੁਰ : ਮਧਿਅਮ ਤੀਬਰ, ਬਾਕੀ ਸੁਧ ਸੁਰ।
ਗਾਇਨ ਸਮਾਂ : ਰਾਤ ਦਾ ਪਹਿਲਾ ਪਹਿਰ।
ਅਰੋਹ : ਸ ਰੇ ਗ ਮੇ ਪ ਧ ਨੀ ਸੰ।
ਅਵਰੋਹ : ਸੰ ਨੀ ਧ ਪ ਮੰ ਗ ਰੇ ਸ।
ਪਕੜ : ਸ, ਨ਼ੀ ਰੇ ਗ, ਪ ਮ ਗ ਰੇ, ਨ਼ੀ ਰੇ ਸ।

ਰਾਗ ਕਲਿਆਣ — ਤਿੰਨ ਤਾਲ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| × | | | | 2 | | | | ੦ | | | | 3 | | | |
| | ਸਥਾਈ | | | | | | | ਨ਼ੀ | ਨ਼ੀ | ਰੇ | ਰੇ | ਗ | ਗ | ਰੇ | ਰੇ |
| | | | | | | | | ਪ੍ਰ | ਭ | ਮੇ | ਰਾ | ਅੰ | S | ਤ | ਰ |
| ਪ | ਮੰ | ਗ | ਰੇ | ਨ਼ੀ | ਰੇ | ਸ | ਸ | ਸ | ਨ਼ੀ | ਧ | ਨ਼ੀ | ਸ | ਸ | ਸ | ਸ |
| ਜਾ | S | ਮੀ | S | ਜਾ | S | ਣ | S | ਕ | ਰਿ | ਕਿ | ਰ | ਪਾ | S | ਪੂ | S |
| ਨ਼ੀ | ਰੇ | ਗ | ਰੇ | ਸ | ਸ | ਸ | ਸ | ਨੀ | ਨੀ | ਸੰ | ਸੰ | ਨੀ | ਧ | ਪ | ਮੰ |
| ਰ | ਨ | ਪ੍ਰ | S | ਮੇ | S | ਸ | ਰ | ਨਿ | ਹ | ਚ | ਲ | ਸ | ਚੁ | S | ਸ |
| ਪ | ਪ | ਗ | ਰੇ | ਨ਼ੀ | ਰੇ | ਸ | ਸ | | | | | | | | |
| ਬ | ਦ | S | ਨੀ | ਸਾ | S | ਣ | S | | | | | | | | |
| | ਅੰਤਰਾ | | | | | | | ਪ | ਪ | ਮੰ | ਗ | ਮੰ | ਧ | ਮੰ | ਧ |
| | | | | | | | | ਹ | ਰਿ | ਬਿ | ਨੁ | ਆ | S | ਨ | ਨਾ |
| ਸੰ | ਸੰ | ਸੰ | ਸੰ | ਨੀ | ਰੇਂ | ਸੰ | ਸੰ | ਸੰ | ਨੀ | ਧ | ਨੀ | ਸੰ | ਸੰ | ਧ | ਨੀ |
| ਕੋ | S | ਈ | S | ਸ | ਮ | ਰ | ਥੁ | ਤੇ | S | ਗੀ | S | ਆ | S | ਸ | ਤੇ |
| ਸੰ | ਸੰ | ਨੀ | ਧ | ਪ | ਮੰ | ਗਰੇ | ਸ | | | | | | | | |
| ਰਾ | S | ਮ | ਨ | ਤਾ | S | ਣS | S | | | | | | | | |

**(ਸ਼ਬਦ) ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥ ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ ॥ ਰਹਾਉ ॥**

ਨੋਟ : ਜੇਕਰ ਵਿਦਿਆਰਥੀ ਜਾਂ ਗੁਣੀ ਜਨ ਇਸ ਅੰਕ ਵਿਚ ਹੋਰ ਰੌਚਕਤਾ ਪੈਦਾ ਕਰਨੀ ਚਾਹੁੰਦੇ ਹਨ ਤਾਂ ਉਹ ਅਕੈਡਮੀ ਦੇ ਐਡਰੈੱਸ ਉੱਪਰ ਆਪਣੇ ਵਿਚਾਰ ਲਿਖ ਕੇ ਜ਼ਰੂਰ ਭੇਜਣ।

# SIKHS ARE A SOVEREIGN PEOPLE

*By Justice Choor Singh, Singapore*

As a result of two critical events in their history, the first in the middle of the nineteenth and the Second in the middle of the twentieth century, the sikhs have become a dispossessed nation, dispossessed of their territories through treachory, treason and deceit. In the first event, the Anglo-Sikh wars, the crafty British successfully promoted treachery and treason amongst the Generals and Ministers of the Sikh nation.

In the second event, the partition of India, the efforts of the Sikhs to obtain political control over a small part of their nation's former vast territories, were thwarted by deception on the part of Nehru and his colleagues in the Indian National Congress. Nevertheless, the lack of political control over any territory does not make the Sikhs a non-nation for they have all the other attributes of a nation, a distinct race with their own language, culture and religion, in addition to the undeniable historical evidence of their being the, former rulers of North India. They are now in the same position in which the Jews were until the creation of Israel. Just as the Jews believe that tey are God's chosen people, likewise, the Sikhs believe that it is their destiny to rule Punjab, the land of their ancestors. To others, this may appear to be blatant wishful thinking, but for Sikhs this betiefis an affirmation of their faith in the words *of* their last Guru. At every *Ardas* (supplication), the recital:by the congregation *of 'Raj Karega Khalsa'* echoes and resonates within the fourwalls of every Gurdwara in the world.

In 1830, when asked by Capt. Murray, the British Charge-de-Affairs at Ludhiana, from what source the Sikhs derived their earthly sovereignty, for the rights of treaty or lawful succession they had none, Bhai Rattan Singh Bhangu, the illustrious Sikh historian, replied promptly :

***Dhur dargaahon hum lei Patshaahi***
***Sri satgur ke mukh te pahi,***
***Singh hoe raakhaon kim kaan,***
***Aerey gaerey ka sangeh furmaan.***

(The Sikhs' right to earthly sovereignty is based on the Will *of* God as authenticated by the Guru, and therefore, other inferior sanctions are unnecessary.)

Rattan Singh Bhangu
in *Prachin Panth Prakash*

This explanation of the source of Sikh sovereignty has been corroborated recently by another eminent historian, Khushwant Singh :

"Ranjit Singh did not derive his title from either the Mughals or the Afghans : it was given to him by that mystic entity the *Panth Khalsaji.* He acknowledged no earthly superior. He was impelled by the weight of tradition that had grown up over the years that it was the destiny of the Sikhs to rule *(Raj Karey ga Khalsa)* and that perhaps he had been chosen by the Gurus to be the instrument of their inscrutable design. With this assurance Ranjit Singh was able to harness the dynamic energies of his people and with a clear conscience launched himself on a career of conquest and annexation.

("Ranjit Singh, Maharaja of the Punjab" Orient Longman, 1985, Page 48)

There are those who accuse the Sikhs of living in the past, of trumpeting their past glory and of being oblivious of the present world. These are the people who gape with horror when they hear Sikhs singing *Raj Karega Khalsa* (The Khalsa Shall Rule) and it is they who are oblivious, oblivious to the Divine truth that sovereignty on this earth is by Divine sanction. They fail to realize the fallacy of identifying sovereignty with power. No matter how mighty a nation may be, it cannot stop or prevent what is ordained by God. The ghastly civil war in Yugoslavia demonstrates what happens when a federation fragments due to Divine intervention and old blood-feuds break out again. French, Germans and Britons have fought in two world wars since 1914, Spain had a civil war, Italy fought both against the Germans and with them, and the Germans, French and British all lost their empires, by defeat in battle or economics. All this in less than a century. And in very much less time, the mighty Russian empire, which straddled over most of Europe and Asia, has torn itself apart and disintegrated into sixteen independent sovereign States. When their time arrived, States which had been governed with an iron grip, became sovereign in a matter of days, in fulfillment of their destiny. All this is again

undoubtedly the result of Divine intervention.

So much has happened in the last hundred years. Who can predict what will happen in the next hundred? In any case, what is a hundred years in the life of a nation? Sikhs, especially the devout *Khalsas* who rever the words of their last Guru as the revealed truth, firmly believe that the time will come when their *Raj Karega Khalsa,* prayer shall be answered, their aspirations will be fulfilled and they will again rule Punjab, the sacred land of their ancestors. Having experienced, enjoyed and exercised sovereignty over the whole of North India following the benediction and prophecy of Guru Gobind Singh and with memories of the Sikh Raj not that distant, the Sikhs can never shed their sovereign nation mind-set which has become a pillar of their religious beliefs.

It is an article of faith with the Sikhg that they are, by Divine sanction, *Raj Jati,* a people destined to rule Punjab. This explains why no prayer session of the Sikhs is complete without their singing *Raj Karega Khalsa* to remind themselves that with the *Patshahi* (political sovereignty) bestowed on the *Khalsa,* by their Guru, they are *sui generis* a sovereign people sovereign for all time. That is why in every *Ardas* (supplication), the Sikhs' pray not only for victory of the Sikh nation *(Panth Ki Jeet)* but also for *Birad Ki Paij* (May the Royal title of the Khalsa be universally recognised and honoured).

As the former rulers of North India, including most of present day Pakistan, and having been outwitted by Nehru of an autonomous Sikh State the Sikhs have every fight to aspire for political power in the Punjab, their ancestoral homeland, by all lawful means. In view of the promises made to them, at the time of the partition of India, the Sikhs have a moral, indeed a lawful right to an autonomous Sikh State in the Union of India. With their proven bravery in war, such a State, on the northern border of India, would be an asset to India, for it would be a formidable bulwark against any foreign invasion from the North. Happy and contented with their autonomous Sikh State, the brave Sikhs would defend it to the last man.

The Sikhs of the Punjab who are demanding justice, desrve sympathy and support, not condemnation as separatists and trators. As pointed out by Kapur Singh, it is time for those who govern India to realise, that a satisfied and properly integrated-to-the-nation Sikh people can be an invaluable and lasting asset to any state, more so India, in the soil and tradition of which they are rooted, just as a frustrated and suppressed Sikh people can be an obvious weakness in the strength of the nation," (Kapur Singh in *The Sikh Review,* August, 1992.)

The Sikhs have not only a glorious past but, also, in my view, a bright future. Although they are now facing extremely adverse circumstances in the Punjab, they have not shown any despondel)cy or given way to frustration. This is because they practise *Charhdi Kala* which means, in the words of Dr. Baljit Singh Bagga, "the waxing mood and is the equivalence of a mind that never despairs, never admits defeat and refuses to be crushed by adversities." Abiding faith in their religion gives them solace, sustains them in their difficulties and keeps alive their aspirations—their desire and determination for the restoration of their rule in the Punjab. A people blessed with such an indomitable spirit cannot be suppressed forever and must, in my view, become sovereign sooner or later in fulfilment of their destiny. With the winds of change blowing all over the world, the betrayal of the Sikhs in not granting them the pro!llised autonomous unit, may well result ultimately in their having an independent sovereign State. This is not imposible because even the most tyrannical government in the world, whch enforced *apartheid* (segregation of the natives) at the point of the gun, has at last conceded the just rights of the natives who now govern the whole of South Africa for the first time in over 300 years. According to that great Tibetan sage, the Dalai Lama, "with optimism and great patience even the impossible becomes possible. But without optimism you cannot achieve even the simplest task." (Asia Magazine, 22nd May 1994), Believing in *Charhdi Kala* the Sikhs are the most optimistic people on this earth and as for patience, except for a few hot heads, they have unlimited patience. Hence, it is inevitable that one day the Sikhs will again rule Punjab and "experience the glow of freedom".

(Courtesy : Understanding Sikhism)